## ਇਸੇ ਕਲਮ ਤੋਂ :

*ਕਵਿਤਾ :*

- ਅਸਲੇ ਤੇ ਉਹਲੇ
- ਇਹ ਮੇਰੇ ਸੰਸੇ, ਇਹ ਮੇਰੇ ਗੀਤ
- ਸਿਮਰਿਤੀ ਦੇ ਕਿਰਨ ਤੋਂ ਪਹਿਲਾਂ
- ਕਰੁਣਾ ਦੀ ਛੁਹ ਤੋਂ ਮਗਰੋਂ
- ਪ੍ਰਤਿਬਿੰਬਾਂ ਦੇ ਸਰੋਵਰ 'ਚੋਂ
- ਨਾ ਇਹ ਗੀਤ ਨ ਬਿਰਹੜਾ
- ਬਿਰਖੈ ਹੇਠ ਸਭਿ ਜੰਤ

*ਧਰਮ-ਵਿਗਿਆਨ*

- ਅਰਦਾਸ : ਦਰਸ਼ਨ, ਰੂਪ ਤੇ ਅਭਿਆਸ

# ਗੀਤ ਮੇਰਾ ਸੋਹਿਲਾ ਤੇਰਾ

ਜਸਵੰਤ ਸਿੰਘ ਨੇਕੀ



ਸਿੰਘ ਬ੍ਰਦਰਜ਼
ਅੰਮ੍ਰਿਤਸਰ

GEET MERA SOHILA TERA
*(A collection of lyrics)*
*by*
JASWANT SINGH NEKI
52, Hemkunt Colony,
New Delhi-110048



ISBN 81-7205-036-4

ਪਹਿਲੀ ਵਾਰ ਸਤੰਬਰ 1991
ਦੂਜੀ ਵਾਰ ਜੁਲਾਈ 2008

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਪ੍ਰਿੰਟਰਜ਼ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

*ਉਸ ਨੂੰ*

*ਜਿਸ ਦੀ ਮਧੁਰ ਆਵਾਜ਼ ਨੇ*

*ਆਕਾਸ਼ ਨੂੰ ਪ੍ਰੇਰ ਕੇ*

*ਧਰਤੀ 'ਤੇ ਸੱਦ ਲਿਆਂਦਾ*

ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥

—ਗੁਰੂ ਨਾਨਕ

# ਤਤਕਰਾ

# ਮੁਖਬੰਧ

## I

ਬੜੀ ਵਾਰ ਪੁੱਛਿਆ ਜਾਂਦਾ ਹੈ, "ਅੱਜ ਦੇ ਜੁਗ ਵਿਚ ਕਾਵਿ ਦਾ ਕੀ ਕਿਰਦਾਰ ਹੈ ? ਸਾਇੰਸ ਦੀ ਸਲਤਨਤ ਵਿਚ ਇਸ ਦਾ ਕੀ ਸਥਾਨ ਹੈ ? ਮਨੁੱਖੀ ਸਦਾਚਾਰ ਨਾਲ ਇਸ ਦਾ ਕੀ ਸੰਬੰਧ ਹੈ ?" ਇਉਂ ਲੱਗਦਾ ਹੈ, ਕੁਝ ਲੋਕਾਂ ਭਾਣੇ ਜੇਕਰ ਕਾਵਿ ਨ ਵੀ ਹੋਵੇ, ਤਾਂ ਵੀ ਕੋਈ ਗੱਲ ਨਹੀਂ; ਨਾ ਹੀ ਹੁੰਦਾ ਤਾਂ ਵੀ ਕੋਈ ਗੱਲ ਨਹੀਂ ਸੀ। ਉਨ੍ਹਾਂ ਦਾ ਸੰਸਾ ਸ਼ਾਇਦ ਨਿੱਪਟ ਨਿਰਮੂਲ ਨ ਵੀ ਹੋਵੇ, ਤਾਂ ਵੀ ਮੈਨੂੰ ਹਰ ਵਾਰ ਇਸ 'ਤੇ ਹੈਰਾਨੀ ਹੀ ਹੋਈ ਹੈ। ਇਸ ਲਈ ਕਿ ਪ੍ਰਸ਼ਨਕਾਰਾਂ ਨੇ ਕਦੇ ਇਹ ਨਹੀਂ ਪੁੱਛਿਆ, "ਘਰਾਂ ਵਿਚ ਸਜਾਵਟ ਕਰਨ ਦਾ ਕੀ ਲਾਭ ਹੈ ? ਮਸ਼ੀਨੀ ਜੁਗ ਵਿਚ ਫੁੱਲਾਂ ਦੀ ਕੀ ਲੋੜ ਹੈ ? ਇਨ੍ਹਾਂ ਦਾ ਸਾਡੇ ਇਖ਼ਲਾਕ ਨਾਲ ਕੀ ਸੰਬੰਧ ਹੈ ?" ਠੀਕ ਹੈ, ਕੁਝ ਲੋਕਾਂ ਨੂੰ ਫੁੱਲ ਵੀ ਨਹੀਂ ਭਾਉਂਦੇ। ਪਰ, ਜੇ ਉਨ੍ਹਾਂ ਆਖੇ ਅਸੀਂ ਸ਼ਹਿਰਾਂ ਵਿੱਚੋਂ ਬਾਗ਼ ਉਠਾਲ ਦੇਈਏ ਤਾਂ ਉਜਾੜਾ ਕਿਸ ਦਾ ਹੋਵੇਗਾ ?

ਕਾਵਿ ਵੀ ਹੋਰ ਕਲਾਵਾਂ ਵਾਂਗ ਸੁੰਦਰਤਾ ਦੀ ਇਕ ਸੰਪ੍ਰਦਾਇ ਹੈ। ਬਾਗ਼ਾਂ ਦੀ ਸੁੰਦਰਤਾ ਸਾਨੂੰ ਪ੍ਰਤੱਖ ਦਿਸਦੀ ਹੈ। ਪਰ, ਇਕ ਸੁੰਦਰਤਾ ਅਲੋਕਾਰ ਵੀ ਹੁੰਦੀ ਹੈ, ਸਾਧਾਰਨ ਨਜ਼ਰ ਦੇ ਪਾਰ। ਇਸ ਨੂੰ ਕੋਈ ਕਲਾਕਾਰ ਹੀ ਵੇਖ-ਨਿਰਖ ਕੇ ਪ੍ਰਤੱਖ ਕਰ ਸਕਦਾ ਹੈ। ਜਿਹੜਾ ਸੁਹਾਣ ਸਾਨੂੰ ਨਜ਼ਰ ਨਹੀਂ ਆਉਂਦਾ, ਕਲਾਕਾਰ ਉਸ ਨਾਲ ਆਸ਼ਨਾ ਹੁੰਦਾ ਹੈ। ਰੇਤਾ ਉਪਰ ਪਿਆ ਪੈਰ-ਨਿਸ਼ਾਨ ਉਸ ਨੂੰ ਕੋਈ ਦਾਸਤਾਨ ਦੱਸ ਜਾਂਦਾ ਹੈ; ਫੁੱਲ-ਪੱਤੀਆਂ 'ਤੇ ਲਿਸ਼ਕਦਾ ਤ੍ਰੇਲ-ਤੁਪਕਾ ਉਸ ਨੂੰ ਕਿਸੇ ਸੋਗ ਦੀ ਕਨਸੋ ਦੇ ਜਾਂਦਾ ਹੈ; ਧਰਤ-ਅੰਬਰ ਵਿਚ ਵਿਗਸਦਾ ਰੂਪ ਉਸ ਨੂੰ ਕਿਸੇ ਪਵਿੱਤ੍ਰਤਾ ਦਾ ਧਾਰਨੀ ਜਾਪਦਾ ਹੈ; ਨਿੱਕੀ ਵੱਡੀ ਹਰ ਅਵਸਥਾ ਵਿਚ ਉਸ ਨੂੰ ਕੋਈ ਅਲੌਕਿਕ ਜ਼ਿੰਦਗੀ ਧੜਕਦੀ ਲੱਗਦੀ ਹੈ। ਜਿਹੜੀ ਸੁੰਦਰਤਾ ਦਾ ਹਾਥ ਨਹੀਂ ਲਿਆ ਜਾ ਸਕਦਾ, ਉਹ ਉਸ ਦੀ ਕਲਾ ਦੇ ਕਲਾਵੇ ਵਿਚ ਆਣ ਸਿਮਟਦੀ ਹੈ; ਤੇ ਉਹ ਪੂਰੀ ਸਮਰੱਥਾ ਨਾਲ ਸਾਨੂੰ ਉਸ ਦਾ ਦੀਦਾਰ ਕਰਾਉਣ ਦਾ ਜਤਨ ਕਰਦਾ ਹੈ।

ਆਤਮਕ ਸਿਹਤ ਲਈ ਸੁਹਜ ਪੁਰਵਾਈ ਦਾ, ਮੇਘਲੇ ਦਾ, ਬਰਖਾ ਵਿਚ ਖੁੱਲ੍ਹੇ ਇਸ਼ਨਾਨ ਦਾ ਮਹਾਤਮ ਰੱਖਦਾ ਹੈ। ਪੁਰਵਾਈ ਰੁਮਕੇ ਤਾਂ ਆਤਮਾ ਖਿੜਦੀ ਹੈ। ਬਰਖਾ ਵਿਚ ਨਹਾਈਏ ਤਾਂ ਅੰਦਰਾ ਭਿੱਜਦਾ ਹੈ। ਇਹ ਖੇੜਾ, ਇਹ ਵਿਗਾਸ, ਇਹ ਰਸ-ਭਿੰਨੀ ਅਵਸਥਾ ਝੱਟ ਪਿੱਛੋਂ ਸਾਥੋਂ ਛੁੜਕ ਜਾਂਦੀ ਹੈ। ਕਲਾ ਤੇ ਕਾਵਿ ਐਸੇ

ਅਨਗਿਣਤ ਖੇੜਿਆਂ ਨੂੰ ਸਦੀਵ ਕਾਲ ਸਾਡੇ ਲਈ ਸਾਂਭਦੇ ਫਿਰਦੇ ਹਨ। ਜੇਕਰ ਕਿਸੇ ਨੂੰ ਖੇੜੇ ਨਾਲ ਹੀ ਨਫ਼ਰਤ ਹੋਵੇ, ਉਸ ਨਾਲ ਤਾਂ ਅਸੀਂ ਹਮਦਰਦੀ ਹੀ ਪ੍ਰਗਟ ਕਰ ਸਕਦੇ ਹਾਂ। ਉਸ ਬਦਕਿਸਮਤ ਨੂੰ ਕੀ ਪਤਾ ਉਸ ਦੀ ਜ਼ਿੰਦਗੀ ਵਿਚ ਕਿਸ ਖ਼ੁਸ਼ੀ ਦੀ ਘਾਟ ਹੈ।

## II

ਸਵੱਛ ਕਲਾ ਸੁਹਜ ਸੰਭਾਲਦੀ ਤੇ ਸੱਚ ਦੀ ਸ਼ਾਹਦੀ ਭਰਦੀ ਹੈ—ਉਸ ਸੱਚ ਦੀ ਜੋ ਕਲਾਕਾਰ ਦੇ ਆਪਣੇ ਅੰਦਰ ਵਰਤਿਆ। ਬੁੱਤ-ਘਾੜੇ ਨੇ ਜੋ ਬੁੱਤ ਘੜਿਆ, ਉਸ ਦਾ ਸੁਹਾਵਣਾ ਸੱਚ ਪਹਿਲੋਂ ਉਸ ਦੇ ਆਪਣੇ ਅੰਦਰ ਹੀ ਤਾਂ ਵਾਪਰਿਆ। ਵਿਗਿਆਨ ਸੱਚ ਵੱਲੋਂ ਧੋਖਾ ਖਾ ਸਕਦਾ ਹੈ (ਬੜੀ ਵਾਰ ਖਾਂਦਾ ਵੀ ਹੈ, ਕਿਉਂਕਿ ਉਹ ਸੱਚ ਦੀ ਥਾਂ ਤੱਥਾਂ ਨਾਲ ਖੇਡਦਾ ਹੈ), ਕਲਾ ਧੋਖਾ ਨਹੀਂ ਖਾ ਸਕਦੀ, ਕਿਉਂਕਿ ਸੁਹਿਰਦਤਾ ਇਸ ਦੀ ਬਾਣ ਹੁੰਦੀ ਹੈ ਤੇ ਗੰਭੀਰਤਾ ਇਸ ਦੀ ਪ੍ਰਤਿਭਾ।

ਗੰਭੀਰ ਕਲਾਕਾਰ ਅੰਦਰਲੇ ਸੱਚ ਨਾਲ ਆਸ਼ਨਾਈ ਪਾਂਦਾ ਹੈ। ਇਸ ਨੂੰ ਉਹ ਆਪਣੇ ਅੰਦਰ ਧਾਰਦਾ, ਸੰਭਾਲਦਾ, ਪਰਵਾਨ ਚਾੜ੍ਹਦਾ ਤੇ ਪੀੜਾ ਨਾਲ ਜਨਮ ਦਿੰਦਾ ਹੈ—ਬਿਲਕੁਲ ਗਰਭ ਵਾਂਗ। ਜਿਸ ਕਲਾਕਾਰ ਪਾਸੋਂ ਗੰਭੀਰਤਾ ਛੁੜਕ ਜਾਂਦੀ ਹੈ, ਉਹ ਕਲਾ ਦੇ ਗਰਭ-ਪਾਤ ਦਾ ਦੋਸ਼ੀ ਥੀਂਦਾ ਹੈ। ਗੰਭੀਰਤਾ ਬਾਝੋਂ ਕਾਵਿ ਜਾਂ ਤਾਂ ਬਿਲਾਸ ਬਣ ਕੇ ਰਹਿ ਜਾਂਦਾ ਹੈ ਜਾਂ ਫਿਰ ਦੰਭ ਹੋ ਨਿਬੜਦਾ ਹੈ।

ਇਕਨਾਂ ਸਮੀਖਿਆਕਾਰਾਂ ਦੇ ਮੱਤ ਅਨੁਸਾਰ ਕਵੀ ਲਈ ਆਪਣੇ ਨਿੱਜੀ ਵਿਚਾਰ ਤਲਾਂਜ ਕੇ ਰਚਨਾ ਕਰਨੀ ਲਾਜ਼ਮ ਹੈ। ਇਹ ਇਸ ਲਈ ਕਿਉਂਕਿ ਉਸ ਦੇ ਨਿੱਜੀ ਵਿਸ਼ਵਾਸ ਕਾਵਿਕ ਸੱਚ ਦੀ ਇਕਾਗਰ ਵਿਲੱਖਣਤਾ ਵਿਚ ਦਖ਼ਲ-ਅੰਦਾਜ਼ੀ ਦੇ ਦੋਸ਼ੀ ਹੋ ਸਕਦੇ ਹਨ। ਉਪਰੋਕਤ ਧਾਰਨਾ ਨਾਲ ਅਸੀਂ ਇਸ ਹੱਦ ਤਕ ਤਾਂ ਸਹਿਮਤ ਹੋ ਸਕਦੇ ਹਾਂ ਕਿ ਕਵੀ ਨੂੰ ਪਾਠਕਾਂ-ਸ੍ਰੋਤਿਆਂ ਉਪਰ ਆਪਣੇ ਨਿੱਜੀ ਵਿਸ਼ਵਾਸ ਥੋਪਣ ਤੋਂ ਸੰਕੋਚ ਕਰਨਾ ਚਾਹੀਦਾ ਹੈ। ਪਰ ਸਾਨੂੰ ਇਸ ਸੱਚ ਵੱਲੋਂ ਵੀ ਸੁਚੇਤ ਰਹਿਣਾ ਚਾਹੀਦਾ ਹੈ ਕਿ ਕੋਈ ਵੀ ਕਲਾਕਾਰ ਜੋ ਆਪਣੇ ਵਿਸ਼ਵਾਸਾਂ ਨੂੰ ਹੀ ਤਲਾਂਜ ਦਿੰਦਾ ਹੈ, ਸੁਹਿਰਦਤਾ ਤੇ ਗੰਭੀਰਤਾ ਦਾ ਦਾਅਵਾ ਨਹੀਂ ਕਰ ਸਕਦਾ। ਇਹ ਵੇਖਣਾ ਜ਼ਰੂਰ ਉਚਿਤ ਹੈ ਕਿ ਕਵੀ ਦੇ ਨਿੱਜੀ ਵਿਸ਼ਵਾਸ ਕਾਵਿਕ ਸੱਚ ਨੂੰ ਕਿਤੇ ਗੰਧਲਾ ਤਾਂ ਨਹੀਂ ਕਰਦੇ। ਉਹ ਕਵੀ ਦੀ ਅਨੁਭਵ-ਕੁਠਾਲੀ ਵਿਚ ਢਲ ਕੇ ਆਏ ਹਨ ਜਾਂ ਨਹੀਂ ? ਇਕ ਪਾਸੇ ਉਨ੍ਹਾਂ ਦੀ ਪੁਖ਼ਤਗੀ ਤੇ ਸੂਤਰ-ਬੱਧਤਾ, ਤੇ ਦੂਜੇ ਪਾਸੇ ਉਨ੍ਹਾਂ ਦੀ ਸਹਿਜ ਸੁਭਾਵਿਕਤਾ ਤੇ ਸੁਹਿਰਦਤਾ ਤੋਂ ਉਨ੍ਹਾਂ ਦੀ ਅਨੁਭਵੀ ਮੁਦ੍ਰਾ ਦਾ ਪ੍ਰਮਾਣ ਮਿਲ ਸਕਦਾ ਹੈ।

ਐਸੇ ਵਿਸ਼ਵਾਸ, ਭਾਵਾਂ ਨਾਲ ਵੀ ਓਤ-ਪੋਤ ਹੋਂਦੇ ਹਨ, ਪਰ ਇਨ੍ਹਾਂ ਭਾਵਾਂ ਲਈ ਵੀ ਗੰਭੀਰਤਾ ਦੀ ਸ਼ਰਤ ਲਾਜ਼ਮ ਹੈ। ਜੇਕਰ ਇਨ੍ਹਾਂ ਉਪਰ ਤਿਆਗ ਤੇ

ਮੋਹ-ਮੁਕਤੀ ਦੀ ਮੁਹਰ ਨਾ ਹੋਵੇ ਤਾਂ ਉਹ ਐਵੇਂ ਉਪਭਾਵਕ ਹੋਈ ਜਾਂਦੇ ਹਨ—ਤੇ ਉਪਭਾਵਕਤਾ ਇਕ ਤਰ੍ਹਾਂ ਦਾ ਕਾਵਿ-ਦੋਸ਼ ਹੋਂਦਾ ਹੈ।

ਵਿਚਾਰ ਤੇ ਵਿਸ਼ਵਾਸ ਕਈ ਵਾਰ ਸੰਸੇ ਦਾ ਭੇਖ ਧਾਰ ਕੇ ਵੀ ਰੂਪਮਾਨ ਆ ਹੁੰਦੇ ਹਨ। ਇਹ ਭੇਖ ਕਵੀ ਦੇ ਵਿਚਾਰਾਂ ਵੱਲ ਸੰਕੇਤ ਨਹੀਂ ਕਰਦਾ, ਉਸ ਦੀ ਸਾਹਿੱਤਕ ਸ਼ੈਲੀ ਵੱਲ ਸੰਕੇਤ ਕਰਦਾ ਹੈ। ਸਤਹੀ ਨਜ਼ਰ ਨਾਲ ਤਾਂ ਕਵੀ ਦੇ ਵਿਚਾਰ ਸੰਸਿਆਂ ਨਾਲ ਭਰੇ ਪ੍ਰਤੀਤ ਹੁੰਦੇ ਹਨ, ਪਰ ਅੰਦਰਖ਼ਾਤੇ ਗਿਆਨ ਨਾਲ ਜਿਵੇਂ ਲਬਰੇਜ਼ ਹੋਏ ਹੁੰਦੇ ਹਨ :

ਕੇ ਜਾਣੇਂ ਤੂੰ ਕਉਣ, ਨੀ ਜਿੰਦੇ,
ਕੇ ਜਾਣੇਂ ਤੂੰ ਕਉਣ!

ਵਕਤਿਆਂ ਅੰਦਰ ਫਿਰੇਂ ਵਿਜੀਭੀ,
ਵਿਚ ਦਰਸ਼ਕਾਂ ਅੰਨ੍ਹੀ।
ਸ੍ਰੋਤਿਆਂ ਅੰਦਰ ਨਾਦ-ਨਿਖੁੱਟੀ,
ਵਿਚ ਆਲਮਾਂ ਉੱਮੀ।
ਸਭਨਾਂ ਸੀਨੇ ਸਿਦਕ ਸਰਕਦਾ,
ਤੇਰੇ ਸ਼ੂਕੇ ਪਉਣ, ਨੀ ਜਿੰਦੇ!

ਉਪਰੋਕਤ ਪੰਕਤੀਆਂ ਵਿਚ ਸੰਸਾ ਵਿਦਮਾਨ ਹੈ ਕਿ ਗਿਆਨ?—ਇਸ ਬਾਰੇ ਵਿਚਾਰਨ ਲੱਗੀਏ ਤਾਂ ਉਪਰ ਕੀਤੇ ਕਥਨ ਦਾ ਪ੍ਰਮਾਣ ਮਿਲਦਾ ਪ੍ਰਤੀਤ ਹੋਵੇਗਾ।

## III

ਸਦੀਵਤਾ ਕਾਲ ਦਾ ਹੀ ਇਕ ਪਰਿਪੇਖ ਹੈ—ਉਵੇਂ, ਜਿਵੇਂ ਅਨੰਤਤਾ ਸਥਾਨ ਦਾ ਹੀ ਇਕ ਪਰਿਪੇਖ ਹੈ। ਅਨੰਤਤਾ, ਸਥਾਨ ਦੀ ਉਹ ਵਿਸ਼ਾਲਤਾ ਹੈ, ਜਿਸ ਦਾ ਆਦਿ ਅੰਤ ਕੋਈ ਨਹੀਂ ਹੋਂਦਾ, ਪਰ ਹੋਂਦ ਹੁੰਦੀ ਹੈ। ਇਸੇ ਤਰ੍ਹਾਂ ਸਦੀਵਤਾ ਸਮੇਂ ਦਾ ਉਹ ਪਾਸਾਰ ਹੈ ਜੋ ਆਦਿ-ਅੰਤ ਤੋਂ ਮੁਕਤ ਹੈ, ਪਰ ਜਿਸ ਦਾ ਅਸਤਿੱਤਵ ਸਾਡੇ ਵਿਸ਼ਵਾਸ ਵਿਚ ਮੌਜੂਦ ਹੈ। ਜਾਪਦਾ ਹੈ ਕਾਵਿ ਦਾ ਸੰਜੋਗ ਸਮੇਂ ਤੇ ਸਥਾਨ ਦੇ ਇਨ੍ਹਾਂ ਅਪ੍ਰਤੱਖ, ਪਰ ਅਨਿਵਾਰੀ, ਸੰਕਲਪਾਂ ਨਾਲ ਜੁੜਿਆ ਹੋਇਆ ਹੈ।

ਕਾਵਿ ਕਾਲ-ਬੱਧ ਵੀ ਹੈ, ਕਾਲ-ਮੁਕਤ ਵੀ; ਕਾਲ ਦੀ ਬੰਦਿਸ਼ ਵੀ ਨਿਭਾਉਂਦਾ ਹੈ, ਕਾਲ ਦੀਆਂ ਹੱਦਬੰਦੀਆਂ ਉਲੰਘ ਵੀ ਸਕਦਾ ਹੈ। ਨਾਲ ਹੀ, ਸ਼ਬਦ ਰੂਪ ਵਿਚ ਇਹ ਸਥਾਨ-ਗ੍ਰਾਹਕ ਵੀ ਹੈ, ਕਲਪਨਾ ਰੂਪ ਵਿਚ ਸਥਾਨ ਦੀਆਂ ਬੰਦਿਸ਼ਾਂ ਤੋਂ ਅਜ਼ਾਦ ਵੀ। ਇਉਂ ਜਾਪਦਾ ਹੈ, ਇਹ ਵਾਕਾਂ ਵਿਚ ਬੱਝ ਕੇ ਵੀ ਹਰ ਵਾਕ ਤੋਂ ਬਾਲਾ ਰਹਿੰਦਾ ਹੈ। ਇਸ ਦੇ ਵਾਕ ਸਮਝ ਨ ਵੀ ਆਉਣ ਤਾਂ ਵੀ ਇਸ ਦੇ ਸ਼ਬਦਾਂ ਦਾ ਨਾਦ ਤੇ ਇਸ ਦੇ ਵਹਾਓ ਦਾ ਸੰਗੀਤ ਆਤਮਾ ਅੰਦਰ ਝਰਨਾਟ ਜਗਾ ਸਕਦਾ ਹੈ।

ਹਰ ਸ਼ਬਦ ਦਾ ਆਪਣਾ ਵਿਅਕਤਿੱਤਵ ਹੁੰਦਾ ਹੈ, ਇਤਿਹਾਸ ਹੁੰਦਾ ਹੈ, ਸੰਬੰਧ

ਹੁੰਦੇ ਹਨ। ਕਾਵਿ ਅੰਦਰ ਪ੍ਰਵੇਸ਼ ਕਰਦਿਆਂ ਸ਼ਬਦ ਇਕਹਿਰੇ ਅਰਥ ਲੈ ਕੇ ਨਹੀਂ ਆਉਂਦੇ, ਸਗੋਂ ਆਪਣੇ ਸਮੁੱਚੇ ਵਿਅਕਤਿੱਤਵ, ਪੂਰੀ ਇਤਿਹਾਸਕਤਾ ਤੇ ਸਮਸਤ ਸਹਿ-ਸੰਬੰਧਾਂ ਸਣੇ ਆਉਂਦੇ ਹਨ। ਇਸ ਦੇ ਟਾਕਰੇ, ਦਰਸ਼ਨ ਤੇ ਸਾਇੰਸ ਵਿਚ ਸ਼ਬਦ ਇਕਹਿਰੇ ਪਰਿਭਾਸ਼ਕ ਅਰਥ ਲੈ ਕੇ ਹੀ ਆਉਂਦੇ ਹਨ। ਜਾਪਦਾ ਹੈ ਦਰਸ਼ਨ ਤੇ ਸਾਇੰਸ ਵਿਚ ਸ਼ਬਦ ਅਣੂ ਰੂਪ ਹੁੰਦੇ ਹਨ, ਕਾਵਿ ਅੰਦਰ ਬ੍ਰਹਮੰਡ ਰੂਪ। ਕਾਵਿਕ ਸ਼ਬਦਾਵਲੀ ਦਾ ਇਹ ਬ੍ਰਹਮੰਡੀ ਕਿਰਦਾਰ ਹੀ ਕਾਵਿ ਨੂੰ ਸਦੀਵਤਾ ਤੇ ਅਨੰਨਤਾ ਦਾ ਸਹੋਦਰ ਬਣਾਉਣ ਵਿਚ ਸਹਾਈ ਹੁੰਦਾ ਹੈ। ਇਸੇ ਲਈ ਜਦੋਂ ਕਾਵਿ ਸਦੀਵਤਾ ਨਾਲ ਨਾਤਾ ਗੰਢਣ ਦਾ ਕਿਰਦਾਰ ਕਬੂਲ ਕੇ ਤੁਰੇ ਤਾਂ ਉਸ ਦੀ ਸ਼ਬਦਾਵਲੀ ਅਵੱਸ਼ ਬ੍ਰਹਮੰਡੀ ਲੱਛਣਾਂ ਵਾਲੀ ਹੋਂਦੀ ਹੈ।

## IV

ਕਾਵਿ ਦਾ ਧਰਮ ਮਨੋਰੰਜਨ ਨਹੀਂ। ਇਸ ਦਾ ਧਰਮ ਤਾਂ ਏਕਾਂਤ ਵਿੱਚੋਂ ਸੰਗੀਤ ਉਗਾਉਣਾ ਹੈ—ਉਹ ਸੰਗੀਤ, ਜਿਸ ਦੀ ਗੰਭੀਰਤਾ ਵਿਚ ਉਹ ਆਪ ਵੀ ਡੁੱਬਾ ਹੋਵੇ ਤੇ ਸ੍ਰੋਤਿਆਂ ਨੂੰ ਵੀ ਗੜੂੰਦ ਕਰੇ। ਅਲੌਕਿਕ ਸੁਹਾਣ ਦਾ ਬੋਧ ਬੜੀ ਗੰਭੀਰ ਘਾਲਨਾ ਹੈ। 'ਰਸ' ਇਸ ਦਾ ਨਿਰਣਾਇਕ ਹੈ—ਅਸਲੋਂ ਨਿਰਮਾਇਲ ਰਸ ਜੋ ਸੁਰਤ ਨੂੰ ਉਚਿਆਉਂਦਾ ਹੈ। ਅਜਿਹਾ ਰਸ ਕਿਸੇ ਸੁਹਜ-ਸਮਾਧੀ ਦੀ ਦੇਣ ਹੋਂਦਾ ਹੈ। ਸਮਾਧੀ ਨਾਲੋਂ ਵਧੇਰੇ ਗੰਭੀਰ ਅਵਸਥਾ ਹੋਰ ਕਿਹੜੀ ਹੋਂਦੀ ਹੈ ?

ਕਾਵਿ ਦਾ ਕਿਰਦਾਰ ਜਜ਼ਬੇ ਉਤੇਜਿਤ ਕਰਨਾ ਨਹੀਂ, ਸਗੋਂ ਸੁਹਾਣ ਦਾ ਦੀਦਾਰ ਕਰਾਉਣਾ ਹੈ। ਮਾਨਵੀ ਸੀਨੇ ਵਿਚ ਝਰਨਾਉਂਦੇ ਸੱਚੇ ਸੁੱਚੇ ਸੁਹਾਣ ਦੀ ਲਾਲਸਾ ਹੀ ਕਾਵਿ ਦਾ ਮੂਲ ਕਾਰਨ ਹੈ। ਸਤਿ ਨਾਲ ਅਸ਼ਨਾਈ ਹੀ ਸਾਨੂੰ ਸਹਿਜ ਤਕ ਲਿਜਾਂਦੀ ਹੈ। ਇਹ ਸਹਿਜ ਹੀ ਕਾਵਿ ਦਾ ਸੋਮਾ ਹੈ; ਉਤੇਜਨਾ ਕਾਵਿ ਦਾ ਸੋਮਾ ਨਹੀਂ। ਕਾਵਿ ਤਾਂ ਸਾਡੀ ਆਤਮਾ ਉਪਰ ਅੰਮ੍ਰਿਤ ਦੇ ਛਿੱਟੇ ਮਾਰਦਾ ਹੈ; ਸਾਡੀ ਜ਼ਿੰਦਗੀ ਨੂੰ ਹਰਿਆਂ ਕਰਦਾ ਹੈ। ਲਹਿਲਹਾਉਂਦੀ ਹਰਿਆਵਲ, ਝੂਲਦੇ ਬਿਰਖ, ਝੂਮਦੀਆਂ ਡਾਲੀਆਂ, ਲਹਿਰਾਉਂਦੀਆਂ ਨਦੀਆਂ, ਛੁਲਕਦੇ ਸਰੋਵਰ, ਸਰਾਂ ਵਿਚ ਲਿਸ਼ਕਦਾ ਅਸਮਾਨ, ਚਿੜੀਆਂ ਦੀ ਚੂਹਕ, ਮੋਤੀਏ ਦੀ ਮਹਿਕ, ਦੁਮੇਲਾਂ ਤੇ ਸਰਘੀ, ਸਾਗਰ ਦੀਆਂ ਛੱਲਾਂ, ਗੁਪਤ ਟਾਪੂਆਂ ਦੇ ਸੰਕੇਤ—ਇਹ ਸਭ ਅੰਮ੍ਰਿਤ ਦੇ ਛਿੱਟੇ ਹੀ ਤਾਂ ਹਨ।

ਜਿਸ ਨੂੰ ਅਸੀਂ ਕੁਹਜ ਸਮਝਦੇ ਹਾਂ, ਕਾਵਿ ਉਸ ਵਿੱਚੋਂ ਵੀ ਸੁਹਜ ਸਿਰਜਣ ਦੀ ਸਮਰਥਾ ਰੱਖਦਾ ਹੈ। ਸੁਹਜ ਤਾਂ ਉਸ ਦੀ ਨਦਰ ਵਿਚ ਵੱਸਦਾ ਹੈ। ਜਿੱਥੇ ਜਾ ਟਿਕੇ, ਸੁਹਜ ਉਥੋਂ ਹੀ ਜਾਗ ਪੈਂਦਾ ਹੈ। ਕਵੀ ਆਪੇ ਆਪਣੀ ਉਚੇਚੀ ਨਦਰ ਨਾਲ ਸੁਹਜ ਜਗਾਂਦਾ ਹੈ ਤੇ ਆਪੇ ਉਸ ਦੇ ਸਰੂਰ ਵਿਚ ਭਿੱਜ ਕੇ ਉਸ ਨੂੰ ਆਪਣੇ ਗੀਤਾਂ ਵਿਚ ਪਰੋਂਦਾ ਫਿਰਦਾ ਹੈ।

# V

ਕਵੀ ਦੀ ਨਦਰ ਹੀ ਨਵੇਕਲੀ ਨਹੀਂ ਹੋਂਦੀ, ਬੋਲ ਵੀ ਨਵੇਕਲੇ ਹੋਂਦੇ ਹਨ ਤੇ ਸ਼ਬਦਾਂ ਦੀ ਵਰਤੋਂ ਵੀ। ਉਨ੍ਹਾਂ ਦੇ ਭਾਵਾਂ, ਭਾਵਾਰਥਾਂ, ਲੱਛਣਾਂ ਤੇ ਲਖਾਇਕਤਾਵਾਂ ਨੂੰ ਆਪੋ ਵਿਚ ਟਕਰਾ ਕੇ ਉਹ ਐਸੇ ਸਵੱਛ ਵਾਕ-ਵਾਕੰਸ਼ ਸਿਰਜਦਾ ਹੈ, ਜੋ ਸਾਧਾਰਨ ਬੋਲਾਂ ਦੀ ਕੂਤ ਤੋਂ ਉਪਰ ਹੁੰਦੇ ਹਨ। ਜਟਿਲ ਅਨੁਭੂਤੀਆਂ, ਨਾਜ਼ੁਕ ਮਾਨਸਿਕ ਦਿਸ਼ਾਵਾਂ, ਸੂਖਮ ਮਨੋਸਥਿਤੀਆਂ ਜਹੀਆਂ ਉਚੇਚੀਆਂ ਅਵਸਥਾਵਾਂ ਨੂੰ ਕੇਵਲ ਕਾਵਿ ਰਾਹੀਂ ਹੀ ਪੇਸ਼ ਕੀਤਾ ਜਾ ਸਕਦਾ ਹੈ। ਕਾਵਿ-ਸੁਹਿਰਦਤਾ ਦਾ ਰਾਜ਼ ਵੀ ਸ਼ਾਇਦ ਇਸੇ ਪ੍ਰਤਿਭਾ ਵਿਚ ਨਿਹਿਤ ਹੈ। ਇਹ ਸੁਹਿਰਦਤਾ ਅਨੁਭਵ ਦੀ ਜਟਿਲਤਾ ਤੋਂ ਕੰਨੀ ਨਹੀਂ ਕਤਰਾਉਂਦੀ, ਸਗੋਂ ਆਪਣੇ ਸਾਰੇ ਕਲਾ-ਕੌਸ਼ਲ ਨਾਲ ਉਸ ਨਾਲ ਜੂਝਦੀ ਹੈ। ਇਸੇ ਕੌਸ਼ਲ ਰਾਹੀਂ ਕਵੀ ਵਿਰੋਧੀ ਤੱਤਾਂ ਨੂੰ ਵੀ ਆਪਣੇ ਅੰਦਰ ਸਮੋ ਕੇ ਕਿਸੇ ਇਕਸੁਰ ਸਮੁੱਚ ਵਿਚ ਸੂਤਰ-ਬੱਧ ਕਰ ਲੈਂਦਾ ਹੈ। ਉਹ ਅਸੰਗਤ ਤੇ ਅਜੋੜ ਸੁਰਾਂ ਨੂੰ ਵੀ ਆਪਣੇ ਸੰਗੀਤ ਵਿਚ ਢਾਲ ਕੇ ਪਰਸਪਰ ਸਹਿਯੋਗੀ ਬਣਾ ਲੈਂਦਾ ਹੈ। ਇਉਂ ਉਸ ਦੇ ਕਾਵਿ ਅੰਦਰ ਉਸ ਦਾ ਤੇ ਉਸ ਦੇ ਅਨੁਭਵ ਦਾ ਸਦਾ ਸਹਿਜ ਮਨੇਵਾ ਬਣਿਆ ਰਹਿੰਦਾ ਹੈ। ਕਈ ਵਾਰ ਤਾਂ ਉਹ ਅਸੰਗਤ ਵਿਚਾਰਾਂ ਨੂੰ ਵੀ ਇਕਸੁਰ ਕਰ ਲੈਂਦਾ ਹੈ, ਅਸੰਗਤ ਧਾਰਨਾਵਾਂ ਨੂੰ ਵੀ। ਹੱਥਲੇ ਸੰਗ੍ਰਹਿ ਦੇ ਕੁਝ ਪ੍ਰਗੀਤਾਂ ਦੀਆਂ ਧਾਰਨਾਵਾਂ ਪਰਸਪਰ ਵਿਰੋਧੀ ਜਾਪਣਗੀਆਂ। ਮਿਸਾਲ ਦੇ ਤੌਰ 'ਤੇ ਇਕ ਪ੍ਰਗੀਤ ਦੇ ਬੋਲ ਹਨ :

ਜਿੰਦੇ ਨੀ, ਤੁਧ ਗੀਤ ਕਿਵੇਹਾ ਗਾਇਆ ?
ਕਿਨੇ ਸੰਦੇਸਾ ਸਮਝਿਆ ਨਾਹੀਂ,
ਸੁਰ ਸਭਨਾਂ ਸਾਲਾਹਿਆ।

ਤੇ ਦੂਜੇ ਇਕ ਪ੍ਰਗੀਤ ਦੇ ਬੋਲ ਹਨ :

ਮੈਂ ਪੰਛੀ, ਮੇਰੇ ਗੀਤ ਜੁਗਾਂ ਦੀ ਗਾਥਾ ਗਾਂਦੇ...
ਨਾ ਪੈਗ਼ਾਮ ਨਾ ਕੋਈ ਸੁਨੇਹਾ, ਨਾ ਐਲਾਨ ਨ ਹੋਕਾ,
ਨਾ ਇਹ ਕੋਈ ਭਵਿੱਖਤ-ਬਾਣੀ, ਇਹ ਤਾਂ ਦਰਦ ਚਿਰੋਕਾ।
ਇਕ ਬਿਰਹਾ ਦੇ ਅਣੂ ਆਪਣਾ ਸੋਜ਼ ਪਏ ਬਿਖਰਾਂਦੇ।

ਇਨ੍ਹਾਂ ਦੋਨਾਂ ਟੂਕਾਂ ਵਿਚਲੇ ਚਿੰਤਨ ਸਿਧਾਂਤ ਤਾਂ ਆਪੋ ਵਿਚ ਵਿਰੋਧੀ ਹਨ, ਪਰ ਕਾਵਿਕ ਵਿਰੋਧ ਇਨ੍ਹਾਂ ਵਿਚਾਲੇ ਕੋਈ ਨਹੀਂ। ਦੋਨਾਂ ਵਿਚ ਸੁਹਿਰਦਤਾ ਤੇ ਅਨੁਭੂਤਕ ਸ਼ੁੱਧਤਾ ਦੇ ਝਲਕਾਰੇ ਇੱਕੋ ਜਿਹੇ ਪ੍ਰਤੀਤ ਹੁੰਦੇ ਹਨ।

ਕਿਸੇ ਕਵਿਤਾ ਦਾ ਸਿੱਟਾ ਤਾਰਕਿਕ ਸਿੱਟਾ ਨਹੀਂ ਹੋਂਦਾ। ਇਸ ਨੇ ਕੁਝ ਸਾਬਤ ਨਹੀਂ ਕਰਨਾ ਹੋਂਦਾ। ਇਸ ਅੰਦਰ ਤਾਂ ਬੱਸ ਇਕ ਸੱਚ ਉਘਾੜਿਆ ਜਾਂਦਾ ਹੈ—ਉਵੇਂ, ਜਿਵੇਂ ਨਾਟਕ ਦੀ ਅੰਤਮ ਝਾਕੀ ਸਮੁੱਚੇ ਨਾਟਕ ਦੇ ਤਣਾਵਾਂ ਦਾ ਸਮਾਧਾਨ ਕਰ, ਉਸ ਨਾਟਕ ਦਾ ਸੱਚ ਉਘਾੜਦੀ ਹੈ।

# VI

ਕਾਵਿ ਤੇ ਸੰਗੀਤ ਦੋਵੇਂ ਹੀ ਕਾਲ ਨਾਲ ਕਲੋਲ ਕਰਦੇ ਹਨ। ਇਨ੍ਹਾਂ ਦੋਨਾਂ ਦੇ ਸੁਮੇਲ 'ਚੋਂ ਗੀਤ ਉਪਜਦਾ ਹੈ। ਸੰਗੀਤ ਸਾਨੂੰ ਆਪਣੇ ਨਾਲ-ਨਾਲ ਧੂਹੀ ਲਿਜਾਂਦਾ ਹੈ। ਅਸੀਂ ਕਿਤੇ ਠਹਿਰ ਨਹੀਂ ਸਕਦੇ, ਨਾਲ-ਨਾਲ ਤੁਰੀ ਜਾਣ ਲਈ ਮਜਬੂਰ ਹੁੰਦੇ ਹਾਂ। ਪਰ, ਗੀਤ ਨੂੰ ਮਾਣਦਿਆਂ ਅਸੀਂ ਖੜੋ ਸਕਦੇ ਹਾਂ; ਵਿਚਾਰਨ ਹਿਤ ਪਰਤ ਵੀ ਸਕਦੇ ਹਾਂ; ਆਪਣੀ ਕਲਪਨਾ ਨਾਲ ਉਸ ਵਿੱਚੋਂ ਨਵੇਂ ਰੰਗ ਵੀ ਉਜਾਗਰ ਕਰ ਸਕਦੇ ਹਾਂ।

ਇਕ ਵਿਚਾਰਕ ਨੇ ਕਾਵਿ ਦੀ ਬੜੀ ਸੋਹਣੀ ਪਰਿਭਾਸ਼ਾ ਕੀਤੀ ਹੈ : "ਜੋ ਟਹਿਣੀ ਅਜੇ ਵੀ ਥਰਕ ਰਹੀ ਹੈ, ਉਸ ਉਪਰੋਂ ਉਡਰ ਗਏ ਪੰਛੀ ਮਗਰ ਉੱਡਿਆ ਜਾਂਦਾ ਗੀਤ ਹੀ ਕਾਵਿ ਹੈ।" ਇਸ ਪਰਿਭਾਸ਼ਾ ਨੂੰ ਕਾਵਿ ਦੀ ਉਚੇਚੀ ਪ੍ਰਗੀਤਕ ਬਿਰਤੀ ਦਾ ਸੱਚ ਮੰਨਿਆ ਜਾ ਸਕਦਾ ਹੈ। ਇਸ ਬਿਰਤੀ ਦਾ ਆਰੰਭ ਲੋਕ ਗੀਤਾਂ ਨਾਲ ਹੋਂਦਾ ਹੈ। ਇਸ ਦੇ ਵਿਗਾਸ ਦਾ ਉੱਦਾਤ ਰੂਪ ਗਿਆਨ ਗੀਤ ਹੈ। ਗੀਤ 'ਸਹਾਨੁਭੂਤੀ' ਦਾ ਸੰਚਾਰ ਕਰਦਾ ਹੈ, ਗਿਆਨ ਗੀਤ ਸੂਝ ਤੇ ਸਹਾਨੁਭੂਤੀ ਦੇ ਸੁਮੇਲ ਦਾ। ਹਰ ਜੁਗ ਦੇ ਗਿਆਨ ਗੀਤ ਉਸ ਜੁਗ ਦੀ ਗਿਆਨ ਸੰਪਤੀ ਦੇ ਅਨੁਕੂਲ ਹੁੰਦੇ ਹਨ। ਆਧੁਨਿਕ ਗਿਆਨ ਗੀਤ ਵਿਗਿਆਨਕ ਅੰਤਰ-ਦ੍ਰਿਸ਼ਟੀਆਂ ਨੂੰ ਵੀ ਤੇ ਦਾਰਸ਼ਨਿਕ ਅੰਤਰ-ਦ੍ਰਿਸ਼ਟੀਆਂ ਨੂੰ ਵੀ ਭਾਵੁਕ ਸਹਾਨੁਭੂਤੀ ਦੇ ਨਾਲ-ਨਾਲ ਆਪਣੇ ਅੰਦਰ ਧਾਰਨ ਦਾ ਉਪਰਾਲਾ ਕਰਦਾ ਹੈ। ਮਨੁੱਖੀ ਦੁਖ-ਦਰਦ, ਵਿਗਿਆਨਕ ਸੰਵੇਦਨਾ ਤੇ ਧਾਰਮਿਕ ਆਤਮ ਗਿਆਨ, ਤਿੰਨਾਂ ਦੇ ਅਨਸਰ ਇਕ ਦੂਜੇ ਵਿਚ ਸਮਿੱਜੇ ਜਾਪਦੇ ਹਨ।

ਲੋਕ-ਗੀਤ ਤੋਂ ਗਿਆਨ-ਗੀਤ ਤਕ ਦਾ ਵਿਗਾਸ ਇਕ ਵਿਚਿੱਤਰ ਲੀਲ੍ਹਾ ਹੈ। ਢੋਲੇ-ਮਾਹੀਏ ਸਾਡੇ ਲੋਕ-ਗੀਤ ਹਨ। ਫ਼ਿਲਮਾਂ ਅੰਦਰ ਜਾਂ ਸਟੇਜਾਂ ਉਪਰ ਗਾਏ ਜਾਂਦੇ ਗੀਤ ਸਾਡੇ ਲੋਕ-ਪ੍ਰਗੀਤ ਹਨ, ਜਿਨ੍ਹਾਂ ਨੂੰ ਹਰ ਕੋਈ ਸਹਿਜੇ ਹੀ ਮਾਣ ਸਕਦਾ ਹੈ। ਪਰ, ਜਿਹੜੇ ਗੀਤਾਂ ਨੂੰ ਏਕਾਂਤ ਵਿਚ ਬੈਠ ਕੇ ਅਵਿਰਲ ਇਕਾਗਰਤਾ ਨਾਲ ਹੀ ਮਾਣਨ ਦਾ ਹੱਜ ਲੱਭਦਾ ਹੈ, ਉਹ ਸਾਡੇ ਗਿਆਨ-ਗੀਤ ਹਨ।

ਗਾਇਆ ਜਾ ਸਕਣਾ ਗੀਤ ਦੀ ਸ਼ਰਤ ਹੋਂਦੀ ਹੈ, ਪ੍ਰਗੀਤ ਦੀ ਨਹੀਂ। ਇਸ ਦਾ ਸੰਗੀਤ ਇਸ ਦੀਆਂ ਆਪਣੀਆਂ ਬੰਦਿਸ਼ਾਂ ਵਿੱਚੋਂ ਉਮਲ੍ਹਦਾ ਹੈ; ਤਾਲ ਇਸਦਾ ਇਸ ਦੇ ਆਪਣੇ ਬੋਲਾਂ ਵਿੱਚੋਂ ਧਮਕਦਾ ਹੈ। ਸ਼ਬਦਾਂ ਵਿਚ ਧੜਕਦੀ ਜ਼ਿੰਦਗੀ ਇਸ ਨੂੰ ਧਾਰਨਾ ਦੇਂਦੀ ਹੈ। ਭਾਵਾਂ ਦਾ ਉਤਾਰ-ਚੜ੍ਹਾਅ ਇਸ ਦੀ ਆਰੋਹੀ-ਅਵਰੋਹੀ ਬਣਦਾ ਹੈ। ਇਹ ਆਰੋਹੀ-ਅਵਰੋਹੀ ਹੀ ਕਾਵਿ ਨੂੰ ਪ੍ਰਗੀਤ ਦਾ ਰੂਪ ਦੇਂਦੀ ਹੈ।

ਜਦੋਂ ਵੀ ਕਿਸੇ ਦਮਿਤ ਭਾਵਨਾ ਅੰਦਰ ਕੋਈ ਹਲਚਲ ਜਾਗਦੀ ਹੈ ਤਾਂ ਉਹ ਰੂਪ ਗ੍ਰਹਿਣ ਕਰਨ ਲਈ ਕਾਵਿ-ਬਿੰਬਾਂ ਦੀ ਤਲਾਸ਼ ਆਰੰਭਦੀ ਹੈ, ਜਿਨ੍ਹਾਂ ਰਾਹੀਂ ਉਹ ਆਪਾ ਪ੍ਰਗਟਾ ਸਕੇ ਤੇ ਵਿਸਤਾਰ ਗ੍ਰਹਿਣ ਕਰ ਸਕੇ। ਚਰਮ ਸੀਮਾ ਤਕ ਵਿਸਤ੍ਰਿਤ ਹੋ, ਉਹ ਪਰਤਦੀ ਤੇ ਦੁਬਾਰੇ ਸ਼ਾਂਤ ਹੋ ਜਾਂਦੀ ਹੈ। ਇਸ ਸਾਰੀ ਆਰੋਹੀ-ਅਵਰੋਹੀ

ਦੌਰਾਨ ਭਾਵਾਂ ਦੀ ਅਨੁਭੂਤੀ ਅਖੰਡ ਬਣੀ ਰਹਿੰਦੀ ਹੈ। ਇਸ ਪ੍ਰਕਿਰਿਆ ਸਦਕਾ ਹੀ ਪ੍ਰਗੀਤ ਨਿੱਜੀ ਭਾਵਾਂ ਦੇ ਪ੍ਰਕਾਸ਼ ਦੀ ਕਾਵਿ-ਸਾਧਨਾ ਦੇ ਸਮਰੱਥ ਹੋਂਦਾ ਹੈ।

ਪ੍ਰਗੀਤ ਬੁਨਿਆਦੀ ਤੌਰ 'ਤੇ ਤਾਂ ਸੰਗੀਤ-ਯੁਕਤ ਰਚਨਾ ਹੈ, ਪਰ ਇਸ ਦਾ ਸੰਗੀਤ-ਮੁਕਤ ਰੂਪ ਵੀ ਵਿਗਸ ਆਇਆ ਹੈ। ਸੰਗੀਤ-ਯੁਕਤ ਪ੍ਰਗੀਤ ਰਾਗਾਤਮਕ ਅਨੁਸ਼ਾਸਨ ਦੀ ਪਾਬੰਦੀ ਸਵੀਕਾਰ ਕਰਦਾ ਹੈ। ਇਸੇ ਲਈ, ਸ਼ਾਇਦ, ਇਹ ਵਿਕਾਸਮੁਖ ਨਹੀਂ ਹੋਂਦਾ, ਵਿਸਤਾਰ-ਮੁਖ ਹੋਂਦਾ ਹੈ। ਇਸ ਵਿਚ ਗਤੀ ਵਧੇਰੇ ਹੁੰਦੀ ਹੈ, ਪ੍ਰਗਤੀ ਘੱਟ।

ਗਿਆਨ-ਗੀਤ, ਜੋ ਪ੍ਰਗੀਤ ਦੀ ਹੀ ਉੱਦਾਤ ਵੰਨਗੀ ਹੈ, ਸਵੱਛਤਾ ਤੇ ਆਤਮ-ਚੇਤਨਾ ਦੇ ਗੁਣਾਂ ਦਾ ਧਾਰਨੀ ਹੋਂਦਾ ਹੈ। ਇਸ ਦਾ ਰੁਝਾਣ ਵੀ ਆਪਣੇ ਮੂਲ ਸ੍ਰੋਤ ਵੇਦ ਬਾਣੀ ਵੱਲ ਵਧੇਰੇ ਤੇ ਲੋਕ-ਗੀਤ ਵੱਲ ਘੱਟ ਹੁੰਦਾ ਹੈ। ਵਿਅਕਤਿੱਤਵ ਦੀ ਸੁਗੰਧ ਇਸ ਵਿੱਚੋਂ ਜ਼ਰੂਰ ਆਉਂਦੀ ਹੈ, ਪਰ ਜਿਵੇਂ ਸੁਗੰਧ ਆਪਣੇ ਮੂਲ ਸ੍ਰੋਤ ਨੂੰ ਪਿੱਛੇ ਛੋੜ ਆਉਂਦੀ ਹੈ, ਉਵੇਂ ਗਿਆਨ-ਗੀਤ ਵੀ ਵਿਅਕਤਿੱਤਵ ਦੀਆਂ ਵਿਸ਼ੇਸ਼ਤਾਈਆਂ ਤਿਆਗ ਆਉਂਦਾ ਹੈ। ਇਹ ਆਪਣੇ ਤੇ ਆਪਣੇ ਭਾਵਾਂ ਵਿਚਾਲੇ ਇਕ ਫ਼ਾਸਲਾ ਸਿਰਜ ਲੈਂਦਾ ਹੈ ਤੇ ਆਪਣੇ ਭਾਵਾਂ ਨੂੰ ਬੋਲ ਦੇਣ ਲੱਗਿਆਂ ਵੀ ਇਸ ਫ਼ਾਸਲੇ ਨੂੰ ਬਰਕਰਾਰ ਰੱਖਦਾ ਹੈ। ਇਉਂ ਉਹ ਪਾਠਕ ਨੂੰ ਕਵੀ ਦੇ ਮਨ ਦਾ ਨਹੀਂ, ਪਾਠਕ ਦੇ ਆਪਣੇ ਮਨ ਦਾ ਬੋਧ ਕਰਾਉਂਦਾ ਪ੍ਰਤੀਤ ਹੁੰਦਾ ਹੈ। ਹਵਾਲਾ ਇਸ ਦਾ ਪਾਠਕ ਦੀ ਨਿੱਜਤਾ ਵੱਲ ਹੀ ਹੁੰਦਾ ਹੈ। ਇਸੇ ਕਾਰਨ ਪਾਠਕ ਨੂੰ ਗਿਆਨ-ਗੀਤ ਵਿੱਚੋਂ ਕਵੀ ਦਾ ਵਿਅਕਤਿੱਤਵ ਨਹੀਂ, ਆਪਣਾ ਆਪਾ ਹੀ ਲੱਭਦਾ ਹੈ।

## VII

ਪ੍ਰਗੀਤ ਪਾਸ ਸੂਖਮ ਤੋਂ ਸੂਖਮ ਤੇ ਜਟਿਲ ਤੋਂ ਜਟਿਲ ਭਾਵਾਂ ਨਾਲ ਬਰ ਮੇਚਣ ਦੀ ਸਮਰੱਥਾ ਹੁੰਦੀ ਹੈ। ਜੇਕਰ ਇਕ ਸਿਰੇ ਇਹ ਵਿਗਿਆਨਕ ਖੇਤਰ ਦੇ ਪ੍ਰਕਿਰਤੀ-ਮੂਲਕ ਭਾਵਾਂ ਨੂੰ ਆਪਣੇ ਕਲਾਵੇ ਵਿਚ ਲੈ ਸਕਦਾ ਹੈ, ਤਾਂ ਦੂਜੇ ਸਿਰੇ ਰਹੱਸਾਤਮਕ ਭਾਵਨਾਵਾਂ ਨੂੰ ਵੀ ਆਪਣੇ ਅੰਦਰ ਸਮੋ ਸਕਣ ਦੇ ਸਮਰੱਥ ਹੋਂਦਾ ਹੈ। ਮਾਨਵੀ ਮਨ ਦੀ ਭਾਵਨਾ ਸਥਿਤੀ ਇਸ ਦੀ ਆਤਮਾ ਦਾ ਕੇਂਦਰ ਹੁੰਦੀ ਹੈ। ਇਸ ਨਾਤੇ ਰਹੱਸਾਤਮਕ ਅਨੁਭਵ ਨਾਲ ਵੀ ਇਸ ਦਾ ਧੁਰੋਂ ਜੋੜ ਹੈ।

ਕਦੇ ਕਦੇ ਇੰਜ ਵੀ ਹੋਂਦਾ ਹੈ ਕਿ ਸਿਰਜਨਾਤਮਕ ਬਿਰਤੀ ਜਿਵੇਂ ਕਿਸੇ ਨੀਂਦ ਜਹੀ 'ਚੋਂ ਬੇਦਾਰ ਹੋ, ਕਿਸੇ ਅਲੌਕਿਕ ਕਲਪਨਾ ਨਾਲ ਗਰਭਵਾਨ ਹੋਈ ਲੱਗਦੀ ਹੈ। ਉਸ ਦੀਆਂ ਨਜ਼ਰਾਂ ਕਿਸੇ ਨਵਤਨ ਸੁੰਦਰਤਾ ਨਾਲ ਚਕਾਚੌਂਧ ਹੋ ਰਹੀਆਂ ਹੁੰਦੀਆਂ ਹਨ। ਉਸ ਦੀ ਆਤਮਾ ਨੂੰ ਅਪੂਰਬ ਸੁਹਾਣ ਦੇ ਝਲਕਾਰੇ ਵੱਜਦੇ ਹਨ। ਉਸ ਦੀ ਸਮੁੱਚੀ ਹੋਂਦ ਅਨੂਠੇ ਕਿਸੇ ਵਿਸਮਾਦ ਵਿਚ ਭਿੱਜ ਗਈ ਜਾਪਦੀ ਹੈ। ਇਹ ਇਕ ਅਵਿਰਲ ਆਨੰਦ ਦੀ ਅਵਸਥਾ ਹੁੰਦੀ ਹੈ। ਪਰ, ਐਸੀ ਅਲੌਕਿਕ ਅਵਸਥਾ ਬਹੁਤਾ ਚਿਰ ਟਿਕਦੀ ਨਹੀਂ। ਅਨੁਭਵੀ ਨੂੰ ਆਪਣਾ ਸਦ-ਉਡੀਕਵਾਨ ਬਣਾ, ਛਾਈਂ-ਮਾਈਂ ਹੋ ਜਾਂਦੀ ਹੈ।

ਇਕ ਪਰਿਵਰਤਨ ਫਿਰ ਉਹ ਅਨੁਭਵੀ ਆਪਣੇ ਅੰਦਰ ਪ੍ਰਤੀਤ ਕਰਦਾ ਹੈ। ਆਪਣਾ ਆਪਾ ਉਸ ਨੂੰ ਹੋਰ ਹੋਰ ਜਿਹਾ ਲੱਗਦਾ ਹੈ। ਉਹ ਵਧੇਰੇ ਕ੍ਰਿਆਸ਼ੀਲ, ਵਧੇਰੇ ਸਿਰਜਨਸ਼ੀਲ ਤੇ ਵਧੇਰੇ ਗੁਣਸ਼ੀਲ ਹੋ ਗਿਆ ਜਾਪਦਾ ਹੈ। ਇਸ 'ਬਹਿਸ਼ਤੀ' ਅਵਸਥਾ ਦੇ ਟਾਕਰੇ, ਰੋਜ਼ਮੱਰਾ ਦੀ ਜ਼ਿੰਦਗੀ ਉਸ ਨੂੰ ਤੁੱਛ ਲੱਗਦੀ ਹੈ, ਇਕ 'ਦੋਜ਼ਖ਼ੀ ਅੰਧਕਾਰ' ਜਹੀ। ਇਸ ਵਿਚਿੱਤਰ ਆਨੰਦਜਨਕ ਅਵਸਥਾ ਵਿਚ ਉਸ ਨੂੰ ਸਮਸਤ ਸ਼ਕਤੀਆਂ ਤੇ ਸੰਭਾਵਨਾਵਾਂ ਪੂਰਨ ਸਮਤੋਲ ਵਿਚ ਵਰਤੀਂਦੀਆਂ ਪ੍ਰਤੀਤ ਹੁੰਦੀਆਂ ਹਨ। ਕਲਪਨਾ ਅਤਿਅੰਤ ਸ਼ਕਤੀਵਾਨ ਹੁੰਦੀ ਹੋਈ ਵੀ ਅਤਿ ਸਹਿਜ ਨੈਤਿਕਤਾ ਵਿਚ ਸੰਜਮ-ਬੱਧ ਹੋਈ ਵਰਤਦੀ ਹੈ।

ਅਕੱਥ ਹੁੰਦਿਆਂ ਹੋਇਆਂ ਵੀ ਇਹ ਅਨੁਭਵ ਆਪਣਾ ਸੰਚਾਰ ਤਲਬ ਕਰਦਾ ਹੈ। ਕਵੀ ਦੀ ਆਤਮਾ ਸਹਿਜ ਹੀ ਇਸ ਦੀਆਂ ਕਰਾਮਾਤਾਂ ਦਾ ਗੀਤ ਗਾਉਣ ਲੱਗਦੀ ਹੈ। ਇਸ ਤਰ੍ਹਾਂ ਉਪਜਿਆ ਗਿਆਨ-ਗੀਤ ਨਿਰਾ 'ਸਮਕਾਲੀ' ਨਹੀਂ ਹੋਂਦਾ, 'ਸਦੀਵਕਾਲੀ' ਵੀ ਹੋਂਦਾ ਹੈ। ਇਸ ਵਿਚ ਪੁਰਾਤਨਤਾ ਤੇ ਨਵੀਨਤਾ ਰਲਗੱਡ ਹੋ ਕੇ ਇਕ ਨਵਾਂ ਪ੍ਰਾਣਧਾਰੀ ਸੰਬੰਧ ਸਿਰਜਦੀਆਂ ਹਨ। ਕੁਝ ਸਮੇਂ ਲਈ ਭਾਵੇਂ ਇਸ ਦਾ ਜ਼ਹੂਰ ਗ੍ਰਿਹਿਣਿਆ ਜਾਵੇ, ਇਸ ਦਾ ਸਦੀਵਕਾਲੀ ਸੁਭਾਅ ਇਸ ਨੂੰ ਬਾਰ-ਬਾਰ ਉਭਾਰ ਕੇ ਪ੍ਰਗਟ ਕਰਦਾ ਰਹਿੰਦਾ ਹੈ।

ਜਦ ਜਦ ਵੀ ਪ੍ਰਗੀਤ ਕਿਸੇ ਵਿਸਮਾਦ ਨਾਲ ਗੜੂੰਦ ਹੋ ਕੇ ਉਭਰਦਾ ਹੈ ਤਾਂ ਮੰਗਲ ਦੇ ਬੋਲ ਬੋਲਦਾ ਹੈ। ਤਦ ਗਿਆਨ-ਗੀਤ ਦਾ ਵਿਸ਼ੇਸ਼ ਰੂਪ ਸੋਹਿਲਾ ਜਾਗਦਾ ਹੈ। ਸੋਹਿਲਾ ਮੰਗਲ ਆਨੰਦ ਦਾ ਗੀਤ ਹੈ—ਐਸਾ ਕਾਵਿ ਜਿਸ ਅੰਦਰ ਸੁ(=ਉਤਮ) ਹੇਲਾ(=ਖੇਲ) ਵਰਤਦਾ ਹੈ। ਇਹ ਸੋਭਾ ਦਾ ਗੀਤ ਵੀ ਹੈ (ਸੁਹ=ਸੋਭਾ+ਲਾ=ਵਾਲਾ), ਸੁੰਦਰ, ਉੱਜਲ ਕੀਰਤੀ ਦਾ ਗੀਤ। ਪਰ ਹਰ ਹਾਲ ਇਹ ਪ੍ਰਗੀਤਕ ਗੁਣਾਂ ਦਾ ਧਾਰਨੀ ਬਣਿਆ ਰਹਿੰਦਾ ਹੈ ਕਿਉਂਕਿ ਇਹ ਸੁ(ਸੁੰਦਰ) ਹੇਲਾ(ਹਾਵ ਤੋਂ ਉਪਜੀ ਚੇਸ਼ਟਾ) ਵਾਲਾ ਗੀਤ ਹੁੰਦਾ ਹੈ। 'ਹਾਵ' ਮਨ ਦੇ ਭਾਵਾਂ ਕਾਰਨ ਅੰਗਾਂ ਵਿਚ ਪੈਦਾ ਹੋਈ ਹਲਚਲ ਦਾ ਨਾਮ ਹੈ, ਜਿਸ ਤੋਂ ਚਿੱਤ ਦੇ ਭਾਵ ਪ੍ਰਗਟ ਹੋਂਦੇ ਹਨ। ਇਉਂ ਭਾਸ਼ਾਈ ਆਧਾਰ 'ਤੇ ਵੀ ਸੋਹਿਲਾ ਪ੍ਰਗੀਤ ਦਾ ਹੀ ਇਕ ਉਚੇਚਾ ਰੂਪ ਹੈ।

ਹੱਥਲੇ ਸੰਗ੍ਰਹਿ ਵਿਚ ਵਿਕੋਲਿਤ੍ਰੇ ਗੀਤ-ਪ੍ਰਗੀਤ ਹਨ। ਇਨ੍ਹਾਂ ਵਿਚ ਪਿਆਰ-ਗੀਤ ਵੀ ਹਨ, ਗਿਆਨ-ਗੀਤ ਵੀ; ਮਿਲਨ-ਗੀਤ ਵੀ ਹਨ, ਵਿਦਾ-ਗੀਤ ਵੀ; ਵਿਸਮਾਦ-ਗੀਤ ਵੀ ਹਨ, ਪ੍ਰਸਾਦ-ਗੀਤ ਵੀ; ਪਰ ਇਨ੍ਹਾਂ ਵਿੱਚੋਂ ਕਈ ਸੋਹਿਲੇ ਦਾ ਸੰਪੂਰਨ ਰੂਪ ਲੈ ਕੇ ਪ੍ਰਗਟ ਹੋਏ ਜਾਪਦੇ ਹਨ। ਏਥੋਂ ਹੀ ਇਸ ਸੰਗ੍ਰਹਿ ਦਾ ਨਾਮ *ਗੀਤ ਮੇਰਾ, ਸੋਹਿਲਾ ਤੇਰਾ* ਧਰਿਆ ਹੈ।

**ਜਸਵੰਤ ਸਿੰਘ ਨੇਕੀ**

52, ਹੇਮਕੁੰਟ ਕਾਲੋਨੀ,
ਨਵੀਂ ਦਿੱਲੀ
30 ਨਵੰਬਰ, 1990

# ਕੇ ਜਾਣੇਂ ਤੂੰ ਕਉਣ

ਕੇ ਜਾਣੇਂ ਤੂੰ ਕਉਣ, ਨੀ ਜਿੰਦੇ,
ਕੇ ਜਾਣੇਂ ਤੂੰ ਕਉਣ!

ਵਕਤਿਆਂ ਅੰਦਰ ਫਿਰੇਂ ਵਿਜੀਭੀ,
ਵਿਚ ਦਰਸ਼ਕਾਂ ਅੰਨ੍ਹੀ।
ਸ੍ਰੋਤਿਆਂ ਅੰਦਰ ਨਾਦ-ਨਿਖੁੱਟੀ,
ਵਿਚ ਆਲਮਾਂ ਉੱਮੀ।
ਸਭਨਾਂ ਸੀਨੇ ਸਿਦਕ ਸਰਕਦਾ,
ਤੇਰੇ ਸ਼ੂਕੇ ਪਉਣ, ਨੀ ਜਿੰਦੇ!

ਨਾ ਕੋ ਹੁਕਮ ਨ ਹਾਸਲ ਤੇਰਾ,
ਨਾ ਕੋ ਅਮਰ ਨ ਬਾਣੀ।
ਕੈਸੀ ਤੈਂਢੀ ਆਬ ਵਿਛੁੰਨੀ,
ਹੋਈਓਂ ਪਾਣੀ ਪਾਣੀ ?
ਇਕ ਪਲ ਮੂਸਾ ਅੰਦਰ ਵਰਤੀ,
ਦੂਜੇ ਪਲ ਫ਼ਿਰਔਨ, ਨੀ ਜਿੰਦੇ!

ਨਾ ਤੂੰ ਈਸਾ, ਨਾ ਤੂੰ ਮੂਸਾ,
ਨਾ ਨੂਰੀ, ਨਾ ਨਾਰੀ;
ਤੈਨੂੰ ਧਰਤ ਨ ਧਉਲ ਕਬੂਲੇ,
ਤੂੰ ਸਭਨੀਂ ਦੁਪਿਆਰੀ।
ਸੂਰੇ ਤੁੱਧ 'ਸਾਹਿਬਾਂ' ਸੱਦਣ,
ਸਾਦਕ 'ਹੋਤ' ਬੁਲਾਉਣ, ਨੀ ਜਿੰਦੇ!

ਹੁੰਦਾ ਵਸਲ-ਫ਼ਰਾਕ ਕਿਵੇਹਾ,
ਤੈਨੂੰ ਖ਼ਬਰ ਨ ਰਾਈ।

'ਮੈਂ ਕੇ ਜਾਣਾ ਕੰਜ ਕੁਆਰੀ
ਹੁੰਦੀ ਕੇ ਅਸ਼ਨਾਈ ?'
ਤੈਨੂੰ ਤਾਂ ਮਿੱਟੀ ਦੀਆਂ ਤੜਪਾਂ
ਮੇਲੇ ਵਿਚ ਨਚਾਉਣ, ਨੀ ਜਿੰਦੇ!

ਐਸਾ ਦਾਗ਼ ਮੁਕੱਦਰ ਤੇਰੇ
ਨਾ ਮਿਟਦਾ, ਨਾ ਹਟਦਾ;
ਲੱਖ ਮੇਘਲੇ ਤਿਪ ਤਿਪ ਹਾਰੇ,
ਦਾਗ਼ ਨ ਤੇਰਾ ਘਟਦਾ।
ਤੇਰੇ ਭਾਗੀਂ ਲਿਖਿਆ, ਖ਼ਬਰੇ,
ਤਿਲ ਤਿਲ ਮਰਗ ਹੰਢਾਉਣ, ਨੀ ਜਿੰਦੇ!

ਨਵੀਂ ਦਿੱਲੀ
4.10.1985

## ਕਰਮਾਂ ਦੀ ਕੰਗਾਲੀ

ਪਰਾਲਬਧ ਦੀ ਮਿਲੀ ਪੋਟਲੀ,
ਜਾਂ ਖੋਲ੍ਹੀ ਤਾਂ ਖ਼ਾਲੀ—
ਸੱਜਨਾ ਵੇ ਤੂੰ ਵੇਖ ਅਸਾਡੇ
ਕਰਮਾਂ ਦੀ ਕੰਗਾਲੀ।

ਖਿਸਰਦੀਆਂ ਰੇਤਾਂ ਦੀ ਧਰ ਤੇ
ਉਮਰਾਂ ਅਸਾਂ ਬਿਤਾਈ।
ਮ੍ਰਿਗ ਤ੍ਰਿਸ਼ਨਾ ਦੀ ਭਟਕਣ ਝਾਗੀ,
ਚੁਲੀ ਨ ਇੱਕ ਚੁਆਈ।
ਔੜ ਅਸਾਡੀ ਅਜੇ ਤੀਕ ਵੀ
ਅੱਵਲ ਜਿਹੀ ਸਵਾਲੀ।

ਖ਼ਬਰੇ ਕਿਹੜੇ ਮਾਰੂਥਲ ਵਿਚ
ਮਿਲਿਆ ਅਸਾਂ ਟਿਕਾਣਾ ?
ਨਾ ਸਤਜੁਗ ਦਾ, ਨਾ ਕਲਜੁਗ ਦਾ
ਹੋਇਆ ਓਧਰ ਆਣਾ।
ਸਾਡੇ ਏਸ ਨਪੈਦ ਮੁਕੱਦਰ
ਉਮਰ ਅਸਾਡੀ ਗਾਲੀ।

ਨਾ ਪਰਭਾਤ ਅਸਾਡੇ ਆਈ,
ਨਾ ਕੋ ਸੰਧਿਆ ਠਹਿਰੀ।
ਸਿਰ ਉੱਤੇ ਇਕਸਾਰ ਅਸਾਡੇ
ਤਪਦੀ ਰਹੀ ਦੁਪਹਿਰੀ।
ਬਦਲੀ ਵੀ ਨ ਕੋਈ, ਸੰਜੋਗੋਂ,
ਦਿੱਤੀ ਕਦੇ ਦਿਖਾਲੀ।

ਅਸੀਂ ਤਾਂ ਰਹੇ ਔੜ ਅਪਣੀ ਤੋਂ
ਅਪਣੀ ਜਾਨ ਬਚਾਂਦੇ।
ਅਪਣੇ ਕੋਲੋਂ ਜੇ ਬੱਚ ਰਹਿੰਦੇ,
ਕੰਮ ਕਿਸੇ ਦੇ ਆਂਦੇ।
ਥੋਥੀ ਰਹੀ ਹਯਾਤ ਅਸਾਡੀ,
ਗੰਢ ਅਸਾਡੀ ਖ਼ਾਲੀ।

ਅਸੀਂ ਨਿਕਰਮੇ ਜਨਮ ਜਨਮ ਤੋਂ
ਇਹਾ ਨਸੀਬ ਹੰਢਾਈਏ।
ਅਣਚਾਹੇ ਦੁਨੀਆ ਵਿਚ ਆਈਏ,
ਅਣਚਾਹੇ ਮਰ ਜਾਈਏ।
ਕੀ ਦੱਸੀਏ, ਅਸਾਂ ਵਿਚ ਬੁਚਕੇ ਵਿਚ
ਕਿਹੜੀ ਵਸਤ ਸੰਭਾਲੀ ?

ਅੰਮ੍ਰਿਤਸਰ
27.1.1989

# ਤੇਹ ਨੂੰ ਕੱਜਣ ਦੇ

ਤੇਹ ਨੂੰ ਕੱਜਣ ਦੇ, ਨੀ ਜਿੰਦੇ,
ਔਖਾ ਕੀਤੁਸ ਜੀਣਾ।

ਸੰਗ ਨ ਸੀ ਕੋ ਨੰਗ ਮੇਰੇ ਨੂੰ,
ਰੰਗ ਉਹਦਾ ਅਸਮਾਨੀ।
ਦੁਨੀਆ ਦੰਗ ਸਬਾਈ ਫਿਰਦੀ,
'ਕਿਆ ਜੋਬਨ ਲਾਸਾਨੀ!'
ਜਿਸ ਦਿਨ ਤਿਖਾ ਜਾਗ ਪਈ ਮੋਈ,
ਪੈ ਗਿਆ ਪਹਿਰਨ ਸੀਣਾ।

ਨਾ ਮੈਂ ਅਪਣਾ ਰੂਪ ਕਮਾਇਆ,
ਨਾ ਮੈਂ ਤਿਖਾ ਕਮਾਈ।
ਜਿਨ ਮਿੱਟੀ 'ਚੋਂ ਬੁੱਤ ਉਗਾਇਆ,
ਤੇਹ ਭਿ ਓਸੇ ਲਾਈ।
ਦੇਹ ਅੰਦਰ ਮੈਂ ਬਲੀ ਬਹਾਦੁਰ,
ਤੇਹ ਅੰਦਰ ਬਲ-ਹੀਣਾ!

ਤੇਹ ਤਾਂ ਮੇਰੀ ਦੇਹ ਦੀ ਵੈਰਨ
ਸ਼ੁਅਲਾ ਬਣ ਕੇ ਨੱਚੇ;
ਜਿਉਂ ਜਿਉਂ ਤਿਖਾ ਵਧੇਰੀ ਹੋਵੇ,
ਤਿਉਂ ਤਿਉਂ ਭਾਂਬੜ ਮੱਚੇ।
ਇਹ ਕਲਜੋਗਣ ਨਾਰ ਲੋਚਦੀ
ਤਨ ਦਾ ਪਾਣੀ ਪੀਣਾ।

ਕੀ ਇਸ ਤੇਹ 'ਤੇ ਪਰਦਾ ਪਾਵਾਂ ?—
ਪਹਿਰਨ ਧੱਜੀਆਂ ਕਰਦੀ।

ਨੰਗੀਆਂ ਤਲਬਾਂ ਹੱਥ ਵਿਚ ਲੈ ਕੇ
ਦੌੜ ਪਵੇ ਬੇਪਰਦੀ।
ਵੇਖੇ, ਜਾਂਦੇ ਰਾਹਗੁਜ਼ਰਾਂ ਦੀਆਂ
ਅੱਖੀਆਂ ਵਿਚ ਆਈਨਾ।

ਇਹਦੇ ਨਸੀਬਾਂ ਵਿਚ ਵਾਸ਼ਨਾ
ਜਾਣੇ ਨ ਖ਼ੁਸ਼ਬੋਈ।
ਖ਼ੁਸ਼ਬੋਈ ਦੇ ਘਰ ਜਾ ਕੇ ਵੀ
ਰਹੇ ਪਿਆਸੀ ਹੋਈ।
ਸੁੰਘਦੀ ਵੱਤੇ ਚਾਰੇ ਪਾਸੇ,
ਲਹੂ, ਲੁਆਬ, ਪਸੀਨਾ।

ਜਿਹੜੀ ਦੇਹੀ ਤਿਖਾ ਬਿਰਾਜੇ,
ਓਸੇ ਵਿਚ ਖ਼ੁਸ਼ਬੋਈ।
ਤਿਖਾ ਤਾਂ ਦਰ ਦਰ ਮੰਗਣਹਾਰੀ
ਮਹਿਕ ਦਾਤਾਰਨ ਹੋਈ।
ਮੰਗਤ ਹੋ ਕੇ ਮਰੀਂ ਨ ਜਿੰਦੇ,
ਦਾਤੇ ਹੋ ਕੇ ਜੀਣਾ।

ਦਿੱਲੀ
11.12.1986

# ਵੇਖਾਂ ਤਾਂ ਮੁੜ ਨਾਹੀਂ

ਯਾਰੜਿਆ ਵੇ, ਕੈਸਾ ਆਇਓਂ,
ਵੇਖਾਂ ਤਾਂ ਮੁੜ ਨਾਹੀਂ।
ਚਾਰੇ ਚੂਕ ਫਰੋਲ ਵੇਖਿਆ,
ਹੋਇਓਂ ਛਾਈਂ ਮਾਈਂ।

ਹਰ ਕੋਈ ਪੁੱਛੇ ਕੈਨੂੰ ਢੂੰਢਾਂ,
'ਕੇ ਛਲੀਆ, ਕੇ ਛਾਇਆ ?'
ਕੈਂਢਾ ਨਾਉਂ ਲਵਾਂ, ਕੇ ਦੱਸਾਂ,
ਕੈਂ ਇਹ ਕਹਿਰ ਕਮਾਇਆ ?
ਅਸੀਂ ਤਾਂ ਸਾਹਾਂ ਨਾਲ ਨ ਜੀਂਦੇ,
ਜੀਂਦੇ ਨਾਲ ਵਿਸਾਹੀਂ!

ਵੰਞਣ ਲੱਗਿਆਂ ਜੇ ਦੱਸ ਵੈਂਦੋਂ
ਕਾਮਣ ਇੰਞ ਨ ਪੈਂਦੇ।
ਖੁਰਾ ਖੋਜ ਹੀ ਜੇ ਦੇ ਵੈਂਦੋਂ,
ਭੀ ਤੈਨੂੰ ਲੱਭ ਲੈਂਦੇ।
ਤੂੰ ਤਾਂ ਯਾਰਾ ਏਕਣ ਵਗਿਓਂ
ਵਗਦੀਆਂ ਜਿਉਂ ਅਫ਼ਵਾਹੀਂ।

ਅਸਾਂ ਇਨਾਇਤ ਸਮਝ ਵਿਹਾਜੀ
ਇਹ ਤੈਂਢੀ ਅਸ਼ਨਾਈ।
ਪਰ ਤੂੰ ਲਾ ਗਿਓਂ ਨਾਮ ਅਸਾਡੇ
ਸੁੰਨੀ ਬੇਪਰਵਾਹੀ।
ਵਾਜਬ ਭਾਵੇਂ ਨਹੀਂ ਸ਼ਿਕਾਇਤ,
ਹੋੜਾਂ ਕੀਕਣ ਆਹੀਂ ?

ਤੈਂਢੀ ਦੀਦ ਉਮੀਦ ਅਸਾਡੀ,
ਇਹ ਉਮੀਦ ਕਿਉਂ ਰੱਦੀਂ ?
ਜ਼ਿਕਰ ਕਰਾਂ, ਤੇ ਯਾਦ ਮਨਾਈਂ,
ਨਾਮ ਪੁਕਾਰੀਂ, ਸੱਦੀਂ।
ਯਾਰੜਿਆ, ਹੁਣ ਰਾਹਾਂ ਉੱਤੋਂ
ਮੁੜਦੀਆਂ ਨਹੀਂ ਨਿਗਾਹੀਂ।

ਯਾਰੜਿਆ, ਗੀਤਾਂ ਵਿਚ ਤੈਨੂੰ
ਗੁੰਦ ਗੁੰਦ ਕੇ ਗਾਵਾਂ।
ਨਾ-ਮਹਿਰਮ ਜੇ ਲਾਗੋਂ ਲੰਘੇ
ਤੁਰਤ ਘੁਟੀਂਦੀ ਜਾਵਾਂ।
ਪਿੜਾਂ ਵਿਚ, ਪਰ, ਕੁਦ ਕੁਦ ਗਾਵਾਂ,
ਤੂੰ ਜੇ ਆਵੇਂ, ਤਾਂ ਹੀ।

ਅੰਮ੍ਰਿਤਸਰ
24.10.1986

## ਬੰਦ ਬੂਹਾ—1

ਬੰਦ ਬੂਹੇ ਕਿਉਂ ਦਸਤਕ ਦੇਈਏ,
ਕਿਉਂ ਇਸ ਨੂੰ ਖੜਕਾਈਏ ?
ਕਿਹੜੀ ਵਸਤ ਪਸਿੱਤੇ ਇਸ ਦੇ,
ਜਿਹੜੀ ਵੇਖਣ ਚਾਹੀਏ ?

ਖੁਲ੍ਹੇ ਬੂਹੇ ਸਭ ਕੁਝ ਦਿੱਸੇ
ਕੇ ਚੰਗਾ ਕੇ ਮਾੜਾ;
ਬੰਦ ਬੂਹੇ ਪਿੱਛੇ ਕੇ ਵਰਤੇ ?—
ਜਾਣੇ ਜਾਣਨਹਾਰਾ।
ਦਸਤਕ ਦੇਈਏ ਜਾਂ ਨ ਦੇਈਏ ?—
ਸੋਚਾਂ ਪਏ ਦੁੜਾਈਏ।

ਇਕ ਸੋਚਾਂ, ਤਾਂ ਦਸਤਕ ਦੇਣੀ
ਲੱਗੇ ਅਸਾਂ ਬਖੇੜਾ।
ਨਾ ਖੁਲ੍ਹੇ ਤਾਂ ਲਾਜ ਹੰਢਾਈਏ
ਖੁਲ੍ਹੇ ਤਾਂ ਪੁੱਛਣ "ਕਿਹੜਾ ?"
ਕੁਝ ਦਿੱਸੇ ਵੀ ਜਾਂ ਨਾ ਦਿੱਸੇ
ਅੰਦਰ ਜੇ ਲੰਘ ਜਾਈਏ!

ਫਿਰ ਸੋਚਾਂ, ਤਾਂ ਦਸਤਕ ਦੇਣੀ
ਸੌਖੀ ਸੌਖੀ ਲੱਗੇ—
ਖੁਲ੍ਹੇ ਤਾਂ, ਨਾ ਖੁਲ੍ਹੇ ਤਾਂ, ਸੁਖ
ਫ਼ਜ਼ਲ ਦੁਪਾਸੀਂ ਵੱਗੇ।
ਜੀਕਣ ਦਸਤਕ ਸੁਣਨੇਹਾਰਾ
ਰੱਖੇ ਤਿਵੇਂ ਰਹਾਈਏ।

ਫਿਰ ਮੈਂ, ਖੜ ਕੇ, ਬੰਦ ਬੂਹੇ ਨੂੰ
ਜ਼ੋਰ ਨਾਲ ਖੜਕਾਇਆ।
ਉਖੜ ਗਿਆ ਚੌਕਾਠੋਂ ਬੂਹਾ
ਧੈਂ ਧਰਤੀ 'ਤੇ ਆਇਆ।
ਅੰਦਰ ਬਾਹਰ ਇੱਕੋ ਹੋਏ,
ਕਿਸ ਤੇ ਛੋਪ ਛਪਾਈਏ ?

ਅੰਮ੍ਰਿਤਸਰ
23.10.1986

## ਬੰਦ ਬੂਹਾ—2

ਜਿਸ ਬੂਹੇ 'ਜੀ-ਆਇਆਂ' ਲਿਖਿਆ,
ਉਸ ਵਲ ਅਸੀਂ ਨ ਜਾਈਏ।
ਜਿਹੜਾ ਹੋਇਆ ਬੰਦ ਚਿਰੋਕਾ,
ਦਰ ਓਹਾ ਖੜਕਾਈਏ!

ਖੁਲ੍ਹੇ ਦਰ ਪ੍ਰਵੇਸ਼ ਕਰਦਿਆਂ
ਕੋ ਜਾਣਾਂ, ਕਿਉਂ ਝਕੀਏ ?—
ਅੰਦਰ ਕਦਮ ਧਰਨ ਤੋਂ ਪਹਿਲਾਂ
ਅੱਗੇ ਪਿੱਛੇ ਤਕੀਏ।
ਕਿਧਰੇ ਉਘੜ ਨ ਜਾਏ ਇਰਾਦਾ
ਨਜ਼ਰਾਂ ਪਏ ਬਚਾਈਏ।

ਬੰਦ ਬੂਹਾ ਅਸਾਂ ਕੱਜ ਕੇ ਰਖਦਾ
ਕੱਜਣ ਹੀ ਅਸੀਂ ਲੱਭੀਏ।
ਜੇ ਬੂਹਾ ਸਹਿਵਨ ਖੁਲ੍ਹ ਜਾਵੇ,
ਨੰਗੇ ਨੰਗੇ ਲੱਗੀਏ।
ਭਿੜਿਆ ਦਰ ਨਾ-ਖੁਲ੍ਹਣ ਵਿਚ ਹੀ
ਅਪਣੀ ਖ਼ੈਰ ਮਨਾਈਏ।

ਖੁਲ੍ਹਾ ਜੇ ਹੋਵੇ ਦਰਵਾਜ਼ਾ,
ਕੋਇ ਕਿਸੇ ਨ ਪੁੱਛੇ।
ਦਸਤਕ ਦੇਣੀ ਲਾਜ਼ਮ ਹੋਂਦੀ
ਭਿੜੇ ਦਰੀਚੇ ਉੱਤੇ।
ਪਰ, ਦਸਤਕ ਜੋ ਸਹਿਮ ਜਗਾਵੇ,
ਉਸ ਨੂੰ ਕਿੱਥੇ ਪਾਈਏ ?

ਜਾਂ ਵੀ ਅੰਦਰੋਂ ਹੁੱਜਤ ਜਾਗੇ,
ਤਾਕ ਭੇੜ ਕੇ ਬਹੀਏ।
ਨਾ ਦਰ ਖੁਲ੍ਹੇ (ਤੇ) ਨਾ ਗੱਲ ਖੁਲ੍ਹੇ,
ਏਵ ਸੁਰੱਖਿਅਤ ਰਹੀਏ।
ਦਸਤਕ ਦੀ ਵੀ ਸਾਰ ਨ ਲਈਏ,
ਮਤੇ ਨਸ਼ਰ ਹੋ ਜਾਈਏ।

ਸੈਨ ਹੋਜ਼ੇ
8.10.1990

## ਬੰਦ ਬੂਹਾ—3

ਏਧਰ ਬੂਹਾ, ਓਧਰ ਬੂਹਾ,
ਕਿਸ ਦਰਵਾਜ਼ੇ ਜਾਈਏ ?
ਇਕ ਦਰ ਬੰਦ, ਦੂਆ ਦਰ ਖੁਲ੍ਹਾ,
ਲੰਘੀਏ, ਕਿ ਖੜਕਾਈਏ ?

ਇਕ ਬੂਹੇ ਤੇ ਭੀੜਾਂ ਲੱਗੀਆਂ,
ਕੋ ਆਵੇ ਕੋ ਜਾਵੇ;
ਦੂਜੇ ਬੂਹੇ ਸਬਰ ਖੜੋਤਾ
ਦਰ ਖੜਕਾਈ ਜਾਵੇ।
ਮੁੜ ਮੁੜ ਪੁੱਛੇ : 'ਉਹਲੇ ਬੈਠੀ
ਰਹਿਮਤ ਕਿਵੇਂ ਜਗਾਈਏ ?'

ਇਸ ਦਰਵਾਜ਼ੇ ਖ਼ਿਲਵਤ ਵੱਸਦੀ,
ਉਸ ਬੂਹੇ ਫ਼ਰਊਨੀ।
ਖ਼ਿਲਵਤ ਘਰ ਖ਼ਾਮੋਸ਼ੀ ਵਰਤੇ
ਫ਼ਰਊਨੀ ਬਾਤੂਨੀ।
ਚੁੱਪ ਨੂੰ ਚੁੱਪ ਦੀ ਦਸਤਕ ਦੇਈਏ
ਗੱਲਾਂ ਵਿੱਚ ਨ ਆਈਏ।

ਇਸ ਧਿਰ ਬੂਹੇ ਬਿਰਹਾ ਬੈਠਾ,
ਉਸ ਧਿਰ ਭੱਜਾ ਦੌੜੀ।
ਇਸ ਦਰਵੱਟਣ ਤੇ ਦੜ-ਵੱਟਣ,
ਉਸ ਤੇ 'ਬਹੁੜੀ! ਬਹੁੜੀ!'
ਉਸ ਪਉੜੀ ਤੋਂ ਪੈਰ ਉਠਾ ਕੇ,
ਇਸ ਪਉੜੀ ਚੜ੍ਹ ਜਾਈਏ।

ਸੈਨ ਹੋਜ਼ੇ
7.10.1990

# ਮੋਇਆ ਕੋਈ ਹੋਰ

ਦੱਸੋ ਨੀ ਕੀ ਹੋਇਆ ਏਥੇ,
ਕਿਸ ਕਾਰਣ ਇਹ ਸ਼ੋਰ ?
ਜਾਂ ਕੋ ਜੰਮਿਆ, ਜਾਂ ਕੋ ਮੋਇਆ,
ਜਾਂ ਕੁਝ ਹੋਇਆ ਹੋਰ ?

ਜਾਂ ਕੋ ਛੁਹਰਾ ਉਛਲ ਖਲੋਤਾ,
ਜਾਂ ਕੋਈ ਕੁਦ ਗਈ ਛੋਹਰ ?
ਜਾਂ ਕੋ ਉਧਲ ਗਈ ਬੇਹੁਰਮਤ,
ਜਾਂ ਕੋ ਲੈ ਗਿਆ ਤੋਰ ?

ਜਾਂ ਕੋਈ ਡੋਲੀ ਉੱਠ ਗਈ ਖੇੜੇ
ਦਿਲ ਰਾਂਝਣ ਦਾ ਤੋੜ ?
ਜਾਂ ਕੋ ਉਜ਼ਰ ਕਰੇਂਦੀ ਵੱਤੀ
ਸਾਰੇ ਸ਼ਹਿਰ ਭੰਭੋਰ ?

ਜਾਂ ਕਿਨ ਅਪਣਾ ਵੈਰ ਚੁਕਾਇਆ
ਜਾਂ ਕਿਨ ਕੱਢਿਆ ਖੋਰ ?
ਜਾਂ ਕੋ ਪਉਣ ਓਪਰੀ ਆ ਕੇ
ਫਿਰ ਗਈ ਅੱਖ ਦੇ ਫੋਰ ?

ਜਾਂ ਕੋ ਸਾਧ ਸਰਾਪ ਦੇ ਗਿਆ,
ਜਾਂ ਕੋ ਨਿਕਲਿਆ ਚੋਰ ?
ਜਾਂ ਕੋ ਲੈ ਗਿਆ ਬਖ਼ਤ ਕਿਸੇ ਦਾ
ਧੋਖੇ ਨਾਲ ਬਟੋਰ ?

ਜਾਂ ਕੋ ਕਬਰ ਛੋੜ ਗਿਆ ਮੁਰਦਾ,
ਅੱਡ ਕੇ ਛੱਡ ਗਿਆ ਗੋਰ ?

ਜਾਂ ਕੋ ਕਿਬਰ ਛੋੜ ਕੇ ਭੱਜਾ
ਦਰਵੇਸ਼ਾਂ ਦੀ ਓਰ ?

ਹੁੱਘ ਪਈ ਕੋ ਬਾਤ ਪੁਰਾਣੀ,
ਜਾਂ ਗੱਲ ਨਵੀਂ ਨਕੋਰ ?
ਦੱਸੋ ਨੀ ਕੀ ਹੋਇਆ ਏਥੇ,
ਕਾਹਦਾ ਮੱਚਿਆ ਸ਼ੋਰ ?

... ... ...

ਨਾ ਕੋ ਜੰਮਿਆ, ਨਾ ਕੋ ਨਿੰਮਿਆ,
ਨਾ ਕੋ ਪਾਟੀ ਗੋਰ;
ਨਾ ਕੋ ਸਾਧ ਅਸਾਧੂ ਹੋਇਆ,
ਨਾ ਕੋ ਨਿਕਲਿਆ ਚੋਰ।

ਨਾ ਕੋ ਗੱਲ ਕਿਸੇ ਦੀ ਹੁੱਘੀ,
ਹੋਇਆ ਉਜ਼ਰ ਨ ਜ਼ੋਰ।
ਨਾ ਜਬਰਨ ਕੋਈ ਡੋਲਾ ਉਠਿਆ,
ਨਾ ਕੋ ਉਧਲੀ ਛੁਹਰ।

ਅਸਾਂ ਤਾਂ ਹੈਰਤ, ਸਗੋਂ, ਫ਼ਕੀਰਾ,
ਤੂੰ ਪੁੱਛੇਂ : 'ਕਿਉਂ ਸ਼ੋਰ ?'
ਜਾਣ ਬੁੱਝ ਕੇ ਮਚਲਾ ਹੋਇਓਂ
ਸਾਨੂੰ ਰਿਹੋਂ ਠਠੋਰ!

ਇਹ ਤਾਂ ਭੀੜ ਤੇਰੇ ਹੀ ਆਂਗਨ,
ਘਰ ਤੇਰੇ ਹੀ ਸ਼ੋਰ।
ਤੁਰੀਆਂ ਆਉਂਦੀਆਂ ਅਜੇ ਵਹੀਰਾਂ
ਬੂਹੇ ਤੇਰੇ ਹੋਰ।

ਤੈਂ ਖ਼ਾਤਰ ਇਹ ਜੁੜਿਆ ਮਾਤਮ,
ਨਫ਼ਰ ਹਰਿਕ ਗ਼ਮਖ਼ੋਰ।
ਹਰ ਨੇਤਰ ਵਿਚ ਖਾਰੇ ਹੰਝੂ,
ਦਿਲ ਦਿਲਗੀਰੀ ਘੋਰ।

ਸੁਣ ਤਾਂ ਸਹੀ, ਅਲਾਹਣੀਆਂ ਤੈਨੂੰ
ਕੀਕਣ ਰਹੀਆਂ ਹੋੜ!

ਦਰਵੇਸ਼ਾ, ਮਈਅਤ ਤੇਰੀ ਤੇ
ਜੁੜਿਆ ਸ਼ਹਿਰ ਭੰਭੋਰ!

... ... ...

ਮਰਨ ਅਸਾਡਾ ਸਾਨੂੰ ਦੱਸੋ,
ਕੇਡੇ ਤੁਸੀਂ ਕਠੋਰ ?
ਅਸਾਂ ਜੇ ਉਜ਼ਰ ਉਠਾਇਆ, ਅਗਿਓਂ
ਸਾਨੂੰ ਰਹੇ ਨਿਹੋਰ।

ਸਾਡੇ ਮੂੰਹ ਤੇ ਸਾਡਾ ਮਾਤਮ,
ਕਿਹਾ ਨਿਲੱਜਾ ਸ਼ੋਰ!
ਕੀਕਣ ਸਾਨੂੰ ਮੰਨ ਲਿਓ ਮੋਇਆ ?—
ਵੇਖੋ ਸਾਡੀ ਓਰ!

ਮਰ ਚੁਕਿਆਂ ਨੇ ਮੁੜ ਕੀ ਮਰਨਾ ?
ਗਿਆਂ ਨੂੰ ਕੈਸੀ ਗੋਰ ?
ਅਸੀਂ ਤਾਂ ਜੀਂਦੇ ਜੀ ਮਰ ਬੈਠੇ,
ਹੁਣ ਕੀ ਮਰਨਾ ਹੋਰ ?

ਇਹ ਅਫ਼ਵਾਹ ਕਿਸੇ ਦੋਖੀ ਨੇ
ਐਵੇਂ ਦਿੱਤੀ ਤੋਰ।
ਤੁਸੀਂ ਦੁਬਾਰੇ ਵੇਖੋ, ਕੋਈ
ਮਰਿਆ ਹੋਣਾ ਹੋਰ!

ਅੰਮ੍ਰਿਤਸਰ
24.10.1986

## ਚੱਲ ਹੁਣ ਚੱਲੀਏ

ਜਿੰਦੇ, ਉੱਠ ਇਥਾਊਂ ਹਲੀਏ।
ਬਹੁੰ ਚਿਰ ਬਹਿ ਲਿਆ, ਚੱਲ ਹੁਣ ਚੱਲੀਏ।

ਹੁਣ ਏਥੇ ਹਮਰਾਜ਼ ਨ ਕੋਈ।
ਕਿਨੇ ਦੇਵਣੀ 'ਵਾਜ ਨ ਕੋਈ।
ਕੇ ਪਈ ਸੋਚੇਂ ਖੜੀ ਇਕੱਲੀਏ ?
ਚੱਲ ਹੁਣ ਚੱਲੀਏ।

ਕੂੜਾ ਕਿਉਂ ਮੁਸਕਾਈ ਜਾਈਏ ?
ਕਿਸ ਕਿਸ ਕੋਲੋਂ ਦਰਦ ਛੁਪਾਈਏ ?
ਕਿਉਂ ਆਪੇ ਨੂੰ ਆਪੇ ਛਲੀਏ ?
ਚੱਲ ਹੁਣ ਚੱਲੀਏ।

ਨਦਰ ਵਿਹੂਣੀ ਮਹਿਫ਼ਿਲ ਹੋਈ।
ਕਦਰ ਸ਼ਨਾਸ ਰਿਹਾ ਨ ਕੋਈ।
ਕੈਂਢੇ ਪਹਿਲੂ ਮਸਨਦ ਮਲੀਏ ?
ਚੱਲ ਹੁਣ ਚੱਲੀਏ।

ਚੋਰ-ਇਸ਼ਾਰੇ ਕਿੱਥੋਂ ਪਾਈਏ ?
ਨਜ਼ਰਾਂ ਕੈਂਢੇ ਨਾਲ ਮਿਲਾਈਏ ?
ਦਿਲ ਦੀ ਸੈਨਤ ਕੈਨੂੰ ਘਲੀਏ ?
ਚੱਲ ਹੁਣ ਚੱਲੀਏ।

ਇੱਕ ਜੁ ਏਥੋਂ ਟੁਰ ਗਿਆ ਜਾਨੀ,
ਕੁਲ ਮਹਿਫ਼ਿਲ ਕਰ ਗਿਆ ਬਿਗਾਨੀ।
ਚੱਲ ਉਨ ਲੱਭੀਏ ਗਲੀਏ ਗਲੀਏ!
ਚੱਲ ਹੁਣ ਚੱਲੀਏ!

ਦਿੱਲੀ
9.12.1986

## ਜਿੰਦੇ ਤੈਨੂੰ ਧੁਰੋਂ ਉਲਾਂਭੇ

ਜਾਂ ਵੀ ਪਉਣ ਪੁਰੇ ਦੀ ਵੱਗੇ,
ਦੌੜਾਂ ਉਸ ਨੂੰ ਪਕੜਨ ਲੱਗੇ,
ਸਾਹੋ ਸਾਹ ਲੰਘ ਵੰਞਾਂ ਅੱਗੇ,
ਆਪਾ ਪਿੱਛੇ ਰਹਿ ਜਾਂਦਾ।

ਪਉਣ ਨਿਖਸਮੀ ਹੱਥ ਨ ਆਵੇ,
ਜਿਤ ਜੀ ਆਵੇ, ਤਿਤ ਉੱਡ ਜਾਵੇ,
ਲੜ ਫੜ ਲਵਾਂ ਤਾਂ ਤੁਰਤ ਛੁਡਾਵੇ,
ਹਾਉਕਾ ਪਿੱਛੇ ਰਹਿ ਜਾਂਦਾ।

ਲੰਘਾਂ ਟੋਏ ਟਿੱਬੇ ਟੱਪਦਾ,
ਖੋਭਿਆਂ ਕੋਲੋਂ ਪਾਸਾ ਵੱਟਦਾ,
ਭਾਵੇਂ ਲੱਖ ਛਿੱਟਾਂ ਤੋਂ ਬਚਦਾ
ਕਿਤੋਂ ਛੁਲਾਕਾ ਪੈ ਜਾਂਦਾ।

ਛਿੱਟ ਪਿਆਂ ਤੇ ਇੱਜ਼ਤ ਰੋਂਦੀ,
ਅੰਦਰ ਵੜ ਕੇ ਜਾਮਾ ਧੋਂਦੀ,
ਬਾਹਰ ਨਸ਼ਰ ਕਹਾਣੀ ਹੋਂਦੀ,
ਇੰਜ ਮਾਮਲਾ ਪੈ ਜਾਂਦਾ।

ਜਿੰਦ ਅਲਾਹਣੀ ਅਪਣੀ ਗਾਵੇ।
ਦੁਨੀ ਏਸ ਨੂੰ ਚੱਘਣ ਆਵੇ।
ਚੁੱਪ ਕਰ ਵੀ ਕੀਕਣ ਬਹਿ ਜਾਵੇ ?—
ਹਰ ਕੋਈ ਕੁਝ ਕਹਿ ਜਾਂਦਾ।

ਜਿੰਦੇ ਤੈਨੂੰ ਧੁਰੋਂ ਉਲਾਂਭੇ।
ਅੰਦਰ ਧੁੜਕੂ, ਬਾਹਰ ਕਾਂਬੇ।
ਕਉਣ ਸੁਣੇ ਤੇ ਕਿਹੜਾ ਸਾਂਭੇ
ਜਦ ਪਰਛਾਵਾਂ ਪੈ ਜਾਂਦਾ ?

ਮਤ ਵੰਵੇਂ ਆ ਪਉਣਾਂ ਪਿੱਛੇ,
ਮਤ ਗੁੰਮੇਂ ਆ ਚਾਨਣ ਚਿੱਟੇ,
ਮਤ ਕੁੱਦੇਂ ਆ ਚਿੱਕੜ ਉੱਤੇ,
ਜਾਮਾ ਉਜਲਾ ਰਹਿ ਜਾਂਦਾ।

ਦਿੱਲੀ
26.10.1983

# ਹਰਾ ਸਮੁੰਦਰ, ਗੋਪੀ ਚੰਦਰ

'ਹਰਾ ਸਮੁੰਦਰ, ਗੋਪੀ ਚੰਦਰ, ਮੱਛੀਏ, ਕਿਤਨਾ ਪਾਣੀ ?'
'ਜਿਥੋਂ ਤੀਕ ਅਸਾਡੀ ਤਾਰੀ, ਜਿਥੋਂ ਤਕ ਜ਼ਿੰਦਗਾਨੀ!'

'ਹਰਾ ਸਮੁੰਦਰ, ਗੋਪੀ ਚੰਦਰ, ਮੱਛੀਏ, ਸਰਵਰ ਕੈਸਾ ?'
'ਅੰਦਰ ਸਰਵਰ, ਬਾਹਰ ਸਰਵਰ, ਕੋਇ ਨ ਸਰਵਰ ਜੈਸਾ।'

'ਹਰਾ ਸਮੁੰਦਰ, ਗੋਪੀ ਚੰਦਰ, ਮੱਛੀਏ, ਭਉਜਲ ਖਾਰਾ ?'
'ਕੋਇ ਨ ਸਾਨੂੰ ਇਸ ਤੋਂ ਮਿੱਠਾ, ਕੋਇ ਨ ਇਸ ਤੋਂ ਪਿਆਰਾ!'

'ਹਰਾ ਸਮੁੰਦਰ, ਗੋਪੀ ਚੰਦਰ, ਮੱਛੀਏ, ਬਰ ਕੀ ਇਸ ਦਾ ?'
'ਜਿਥੋਂ ਤੀਕ ਨਜ਼ਰ ਦਾ ਪਹਿਰਾ, ਸਾਹਿਲ-ਸਿਰਾ ਨ ਦਿਸਦਾ!'

'ਹਰਾ ਸਮੁੰਦਰ, ਗੋਪੀ ਚੰਦਰ, ਮੱਛੀਏ, ਤੂੰ ਕਿਵ ਤਰਦੀ ?'
'ਸਾਨੂੰ ਕੈੜ ਨ ਕਸਬ ਕਿਸੇ ਦੀ, ਖ਼ਬਰ ਨ ਕਿਸੇ ਹੁਨਰ ਦੀ!'

'ਹਰਾ ਸਮੁੰਦਰ, ਗੋਪੀ ਚੰਦਰ, ਕਿਵ ਭਟਕੇਂ ਅਸਗਾਹੀਂ ?'
'ਨੇਹੁੰ ਲਗਾ ਕੇ ਨਾਲ ਸਰਾਂ ਦੇ ਹੁੱਜਤ ਵਾਜਬ ਨਾਹੀਂ!'

'ਹਰਾ ਸਮੁੰਦਰ, ਗੋਪੀ ਚੰਦਰ, ਮੱਛੀਏ, ਸਹਿਮ ਨ ਲੱਗਦਾ ?'
'ਸਹਿਮ ਕਿਵੇਹਾ ? ਨਿਰਭਉ ਸਾਗਰ ਅੰਦਰ ਬਾਹਰ ਵਗਦਾ!'

'ਹਰਾ ਸਮੁੰਦਰ, ਗੋਪੀ ਚੰਦਰ, ਮਾਣ ਤੇਰਾ ਕਿਸ ਘਰ ਤੇ ?'
'ਆਰ ਨ ਪਾਰ ਸ਼ੁਮਾਰ ਨ ਜਿਸਦਾ, ਜਿਤ ਜਾਵਾਂ ਤਿਤ ਵਰਤੇ!'

ਜਨੀਵਾ
20.7.1983

# ਪਛਤਾਵੇ ਮੇਰੇ

ਅੱਜ ਨ ਚੁੱਪ ਕਰ ਬਹਿੰਦੇ ਨੀ, ਪਛਤਾਵੇ ਮੇਰੇ।
ਗਿਣ ਗਿਣ ਲੇਖਾ ਲੈਂਦੇ ਨੀ, ਪਛਤਾਵੇ ਮੇਰੇ।

ਪਏ ਰਹੇ ਉਮਰਾ ਭਰ ਸੁੱਤੇ,
ਜਾਗ ਪਏ ਨੀ ਪਿੱਛਲ ਰੁੱਤੇ;
ਭੁੜਕ ਭੁੜਕ ਅੱਜ ਪੱਬਾਂ ਉੱਤੇ
ਮਨ ਆਵੇ ਸੋ ਕਹਿੰਦੇ ਨੀ ਪਛਤਾਵੇ ਮੇਰੇ।

ਇਕ ਇਕ ਸੌ ਸਲਵਾਤ ਸੁਣਾਂਦਾ;
ਮੈਨੂੰ ਮੇਰਾ ਨੰਗ ਦਿਖਾਂਦਾ;
ਬਦਫ਼ੈਲੀ ਦੀਆਂ ਊਜਾਂ ਲਾਂਦਾ;
'ਭੜੂਆ' ਮੈਨੂੰ ਕਹਿੰਦੇ ਨੀ ਪਛਤਾਵੇ ਮੇਰੇ।

ਸ਼ੀਸ਼ੇ ਸਾਹਵੇਂ ਆਣ ਬਿਠਾਂਦੇ,
ਤਨ ਦਾ ਕੱਚਾ ਕੋਹੜ ਦਿਖਾਂਦੇ,
ਮੇਰੀ ਨਜ਼ਰੋਂ ਮੁਝੇ ਗਿਰਾਂਦੇ,
ਲਾਅਨਤ ਲੱਖ ਪਵੈਂਦੇ ਨੀ ਪਛਤਾਵੇ ਮੇਰੇ।

ਕੋਹੜ ਪਾਉਣ ਧਰਵਾਸ ਮੇਰੀ 'ਤੇ।
ਥੁੱਕ ਥੁੱਕ ਜਾਵਨ ਆਸ ਮੇਰੀ 'ਤੇ।
ਕੀੜੇ ਪਾਵਣ ਲਾਸ਼ ਮੇਰੀ 'ਤੇ
ਆਪ ਭਲੇ ਹੋ ਬਹਿੰਦੇ ਨੀ ਪਛਤਾਵੇ ਮੇਰੇ।

ਇਕੇ ਤਾਂ ਮੇਰਾ ਕੋਠਾ ਸਾੜਨ,
ਇਕੇ ਮੇਰੀ ਮੁਨਿਆਦ ਉਖਾੜਨ;
ਏਕਣ ਜਿਹੜਾ ਮਹਿਲ ਉਜਾੜਨ,
ਓਸੇ ਵਿਚ ਆ ਬਹਿੰਦੇ ਨੀ ਪਛਤਾਵੇ ਮੇਰੇ।

ਹਿੱਕ ਮੇਰੀ 'ਚੋਂ ਹਉਲ ਉਜਾਲਣ,
ਕਾਇਆ ਅੰਦਰ ਕਾਂਬੇ ਢਾਲਣ।
ਨਾ ਇਹ ਮਾਰਨ ਨਾਹਿ ਜਿਵਾਲਣ,
ਉੱਭੇ ਸਾਸ ਦਿਵੈਂਦੇ ਨੀ ਪਛਤਾਵੇ ਮੇਰੇ।

ਕਣ ਕਣ, ਸੌ ਸੌ ਚਿਣਗ ਜਗਾਵਣ,
ਅੰਗ ਅੰਗ ਅੰਗਿਆਰ ਮਘਾਵਣ,
ਲੂੰ ਲੂੰ ਅੰਦਰ ਲਾਂਬੂ ਲਾਵਣ,
ਤੱਤੀ ਤਵੀ ਤਪੈਂਦੇ ਨੀ ਪਛਤਾਵੇ ਮੇਰੇ।

ਇਕੇ ਤਾਂ ਪਛਦੇ, ਇਕੇ ਤਾਂ ਕੁਹੰਦੇ,
ਹਰ ਦੁਖਦੀ ਰਗ ਵਲ ਵਲ ਟੂਹੰਦੇ।
ਚਿਰ-ਵਿਸਰਾਈਆਂ ਫਿਰ ਆ ਛੁਹੰਦੇ,
ਬੁਝੀਆਂ ਮੁੜ ਸੁਲਗੈਂਦੇ ਨੀ ਪਛਤਾਵੇ ਮੇਰੇ।

ਕਦੇ ਤਾਂ ਕਹਿਣ ਮੁਝੇ 'ਆਵਾਰਾ'
ਆਖਣ ਕਦੇ 'ਹਿਰਸ ਦਾ ਮਾਰਾ'
ਰਈ ਕਰਨ ਤਾਂ ਕਹਿਣ 'ਵਿਚਾਰਾ!'
ਨਾਮ ਤੇਰਾ, ਪਰ, ਲੈਂਦੇ ਨੀ ਪਛਤਾਵੇ ਮੇਰੇ।

ਅੱਜ ਸੱਜਨਾ ਜੇ ਤੂੰ ਆ ਜਾਵੇਂ,
ਹੰਝੂ ਮੇਰੇ ਹੂੰਝ ਲਿਜਾਵੇਂ,
ਨੈਣੀਂ ਗੌਰਵ ਆਣ ਜਗਾਵੇਂ,
ਫਿਰ ਵੇਖਾਂ ਕੀ ਕਹਿੰਦੇ ਨੀ ਪਛਤਾਵੇ ਮੇਰੇ।

ਸੈਨ ਹੋਜ਼ੇ
3.10.1986

# ਮਾਟੀ ਕਦਮ ਕਰੇਂਦੀ ਚੱਲੀ

ਮਾਟੀ ਕਦਮ ਕਰੇਂਦੀ ਚੱਲੀ।
ਨਾ ਜਾਣੇ ਇਨ ਕਿਤ ਵਲ ਜਾਣਾ,
ਨਾ ਜਾਣੇ, ਕਿਨ ਘੱਲੀ।

ਮਿੱਟੀ ਦਾ ਕੋਠਾ, ਪਿਰਕੋਠਾ,
ਪਉਣ ਜਿਹਾ ਦਰਵਾਜ਼ਾ।
ਚੂੰਢੀ ਜਿੰਨੀ ਵੱਥ ਨ ਅੰਦਰ,
ਅੰਬਰ ਜੇਡ ਅਵਾਜ਼ਾ।
ਅੰਦਰ ਬੈਠੀ ਇਕ ਹਤਿਆਰਨ
ਪਾਏ ਪਈ ਤਰਥੱਲੀ।

ਇਹ ਕਲਜੋਗਣ ਡੱਕੇ, ਫੂਕੇ,
ਖੇਹ ਉਡਾਵੇ, ਨੱਚੇ।
ਜਿਤ ਵਲ ਤ੍ਰਿਸ਼ਨਾ ਕਰੇ ਇਸ਼ਾਰੇ,
ਉਤ ਵਲ ਧਰੂਕਦੀ ਵੱਤੇ।
ਏਡੀਆਂ ਭੀੜਾਂ ਵਿਚ ਵੀ ਮੋਈ
ਭੱਜੀ ਫਿਰੇ ਇਕੱਲੀ।

ਮੰਗਣ ਚੜ੍ਹੇ ਤਾਂ ਸੂਰਜ ਕੋਲੋਂ
ਜਾ ਮੰਗੇ ਪਰਛਾਵਾਂ।
ਪੁੱਛਦੀ ਫਿਰੇ ਪਿਕੰਬਰਾਂ ਪਾਸੋਂ
ਆਪਨੜਾ ਸਿਰਨਾਵਾਂ।
ਸੂਰਤ-ਹੀਣੀ ਮੂਰਤ ਲੈ ਕੇ
ਜਾ ਦਰਪਣ ਦੇ ਖੱਲੀ।

ਭਰਮ ਤਾਂ ਧੁਰੋਂ ਮੁਕੱਦਰ ਇਸ ਦਾ
ਬੇਭਰਮੀ ਦਾ ਚੋਲਾ।

ਪੱਲੇ ਇਸ ਦੇ ਕੱਚ-ਭਰਵਾਸਾ,
ਦਾਈਆ ਕੱਖੋਂ ਹੌਲਾ।
ਝਬ-ਨਿਸਚਾ ਤਕਦੀਰ ਲਿਖਾ ਕੇ
ਭੋਗੇ ਕੂੜ-ਤਸੱਲੀ।

ਦੰਦ-ਦਿਲਾਸੇ ਭੰਨ, ਕਿਸੇ ਦਿਨ
ਦੰਮਾਂ ਦਗ਼ਾ ਦੇ ਜਾਣਾ।
ਕਿਧਰੇ ਫਿਰ ਬੇਵਤਨ ਹੋਈ ਨੂੰ
ਲੱਭਣਾ ਨਹੀਂ ਟਿਕਾਣਾ।
ਕਿਬਰ ਕਦੋਕਾ ਕਿਰ ਗਿਆ ਹੋਸੀ,
ਚੋਟ ਨ ਜਾਸੀ ਝੱਲੀ।

ਨਵੀਂ ਦਿੱਲੀ
22.9.1983

# ਫੜ ਕੇ ਭੰਨ ਸਟ ਮੈਂਢਾ ਕਾਸਾ

ਅਸੀਂ ਤਾਂ ਪਾਰ ਵਿਲੱਖੋਂ ਪਹੁਤੇ,
ਖੈਰੀ ਬਾਝ ਨ ਮੋੜੇਂ ਹਾ।

ਅਸੀਂ ਤਾਂ ਨਿਰੇ ਹੁੱਬ ਦੇ ਤਾਲਬ,
ਦੂਈ ਵਸਤ ਨ ਮੰਗਦੇ।
ਭਿਛਿਆ ਦੀ ਝੋਲੀ ਵੀ ਤੈਂਢੇ
ਅੱਗੇ ਕਰਨੋਂ ਸੰਗਦੇ।
ਭਿੱਖ ਨਹੀਂ ਤਾਂ ਫਿੱਕ ਨ ਪਾਉਂਦੋਂ,
ਅੱਡਣੋਂ ਹੱਥ ਨ ਹੋੜੇਂ ਹਾ।

ਬਿਨਾ ਖ਼ਤਾ ਕੀਤੋਈ ਖ਼ਾਰਜ,
ਕੇ ਤਕਸੀਰ ਅਸਾਡੀ ?
ਦਰ ਆਇਆਂ ਨੂੰ 'ਦੁੱਤ' ਕੀਤੋਈ,
ਹੇ ਬੇਕਦਰੀ ਡਾਢੀ।
ਅਸਾਂ ਜੇ ਫਿਰ ਵੀ ਚੁੱਪ ਕਬੂਲੀ,
ਭਰਮ ਨ ਸਾਡਾ ਤੋੜੇਂ ਹਾ।

ਮੈਂਢੇ ਹਾਰ ਦਰਦ ਮੈਂਢਾ ਵੀ
ਸਗਵੀਂ ਚੁੱਪ ਹਢਾਵੇ।
ਫੜ ਕੇ ਭੰਨ ਸਟ ਮੈਂਢਾ ਕਾਸਾ
ਕਿਦਿਓਂ 'ਵਾਜ ਤਾਂ ਆਵੇ।
ਮਤ ਭੰਨੀ ਠੀਕਰ ਹੀ ਕੂਕੇ :
'ਅਸਾਂ ਨ ਇੰਜ ਵਿਛੋੜੇਂ ਹਾ।'

ਅੰਮ੍ਰਿਤਸਰ
16.12.1986

# ਸੁਰਤ ਲਵੇਂ ਤਾਂ ਜਾਣਾ

ਯਾਰੜਿਆ, ਸਾਡੀ ਸੁਰਤ ਲਵੇਂ ਤਾਂ ਜਾਣਾ!

ਲੋਕਾਂ ਤੈਨੂੰ ਦਿਲੋਂ ਉਠਾਇਆ,
ਅਸਾਂ ਦਿਲੇ ਵਿਚ ਸੀਤਾ।
ਲੋਕਾਂ ਹਾਸ ਉਡਾਇਆ ਤੈਂਢਾ,
ਅਸਾਂ ਮੁਸਾਹਿਬ ਕੀਤਾ।
ਫਿਰ ਵੀ ਲੋਕਾਂ ਮਹਿਲ ਮਾੜੀਆਂ,
ਸਾਨੂੰ ਰੜੇ ਟਿਕਾਣਾ।

ਲੋਕਾਂ ਤੈਨੂੰ ਮਿਹਣੇ ਮਾਰੇ,
ਅਸਾਂ ਤੇਰੇ ਗੁਣ ਗਾਏ।
ਲੋਕਾਂ ਵਿੱਥ ਤੇਰੇ ਤੋਂ ਧਾਰੀ,
ਅਸਾਂ ਕਲੇਜੇ ਲਾਏ।
ਫਿਰ ਵੀ ਖੋਟਾ ਢਬੂਆ ਸਾਨੂੰ,
ਲੋਕਾਂ ਮਿਲਖ ਰੱਜਾਣਾ!

ਨਾਮ ਤੇਰੇ ਨੂੰ ਲੋਕ ਵੇਚਦੇ,
ਅਸੀਂ ਵਿਹਾਜਣ ਜਾਈਏ।
ਉਹ ਤੇਰੀਆਂ ਸੌਗੰਦਾਂ ਖਾਂਦੇ,
ਅਸੀਂ ਤਾਂ ਵਿਰਦ ਕਮਾਈਏ।
ਫਿਰ ਵੀ ਲੋਕਾਂ ਪਹਿਰਨ ਸੁੱਚੇ,
ਸਾਨੂੰ ਸੂਫ਼ ਛਿੱਜਾਣਾ!

ਲੋਕਾਂ ਤੈਨੂੰ ਛਿਆਂ ਘਰਾਂ ਵਿਚ
ਛੱਟਿਆ ਛੱਜੀਂ ਪਾ ਕੇ।
ਅਸਾਂ ਤਾਂ ਸਾਲਮ ਦਰਸ਼ਨ ਤੇਰਾ
ਸੀਨੇ ਰੱਖਿਆ ਲਾ ਕੇ।
ਫਿਰ ਵੀ ਲੋਕਾਂ ਸੇਜ ਸੁਖਾਵੀਂ,
ਸਾਨੂੰ ਢੀਮ ਸਿਰਹਾਣਾ!

ਲੋਕਾਂ ਤੈਨੂੰ ਸੂਲੀ ਟੰਗਿਆ,
ਸੂਲ ਅਸਾਨੂੰ ਵੱਜਾ।
ਲੋਕਾਂ ਤੱਤੀ ਤਵੀ ਤਪਾਇਆ,
ਤੜਪੀ ਸਾਡੀ ਲੱਜਾ।
ਫਿਰ ਵੀ ਲੋਕਾਂ ਹੇਠ ਦੁਲੀਚੇ,
ਪੈਰ ਅਸਾਡਾ ਵਾਹਣਾ।

ਲੋਕਾਂ ਨੂੰ ਸੁੱਖ ਵੰਨ ਸੁਵੰਨੇ,
ਸਾਨੂੰ ਸਬਰ ਇਕੱਲਾ।
ਲੋਕਾਂ ਦੇ ਨਿੱਤ ਨਵੀਆਂ ਮੌਜਾਂ
ਸਾਡੇ ਅੱਲਾ ਅੱਲਾ।
ਤਦੇ ਤਾਂ ਯਾਰਾ ਆਲਮ ਸਾਰੇ
ਰਾਮ ਖਿਲੌਨਾ ਜਾਨਾ।

... ... ...

ਉੱਚਾ ਹੋ ਕੇ ਵੇਖ ਫ਼ਕੀਰਾ,
ਸ਼ਾਂਤ ਆਤਮਾ ਥੀਵੀ।
ਲੋਕਾਂ ਦੇ ਸੁੱਖ ਪਲਕ ਝਲਕ ਦੇ
ਤੇਰੇ ਸੁੱਖ ਸਦੀਵੀ।
ਉਹਨਾਂ ਤਾਂ ਨਿੱਤ ਲੱਬ ਨਵੇਲਾ,
ਤੇਰੇ ਰੱਜ ਰੱਬਾਣਾ!

ਨਿਊ ਪੋਰਟ ਬੀਚ
15.9.1986

# ਮਹਿਰਮ ਕਿੱਥੇ ਵੱਸਦਾ

ਵੇਖੋ ਨੀ, ਮੇਰਾ ਮਹਿਰਮ ਕਿੱਥੇ ਵੱਸਦਾ!
ਪਕੜਨ ਚੜ੍ਹਾਂ ਤਾਂ ਹੱਥ ਨ ਆਵੇ,
ਛੋੜ ਬਹਾਂ ਤਾਂ ਹੱਸਦਾ!

ਨੀਲ ਗਗਨ ਦੀਆਂ ਮਿਹਰਾਬਾਂ ਵਿਚ,
ਕਿਰਕਿਟੀਆਂ ਦੇ ਓਹਲੇ,
ਦਿਗ ਮੰਡਲ ਦੀਆਂ ਵਿਰਲਾਂ ਅੰਦਰ
ਕੋਇ ਨ ਜਿੱਥੇ ਬੋਲੇ।

ਬਰਫ਼-ਢੱਕੀਆਂ ਸਿਖਰਾਂ ਉੱਪਰ,
ਚੜ੍ਹਦੇ ਸੂਰਜ ਸਾਹਵੇਂ,
ਲਹਿਕ ਰਹੀ ਹਰਿਆਲੀ ਅੰਦਰ,
ਹਰ ਧੁੱਪੇ, ਹਰ ਛਾਵੇਂ।

ਫੁੱਲ ਦੀਆਂ ਕੋਮਲ ਪੰਖੜੀਆਂ ਵਿਚ
ਰੇਸ਼ਾ ਰੇਸ਼ਾ ਹੋ ਕੇ,
ਬਾਹਰ ਖ਼ੁਸ਼ਬੂ ਖ਼ੁਸ਼ਬੂ ਥੀ ਕੇ
ਅੰਦਰ ਆਬ ਲੁਕੋ ਕੇ।

ਝੁਝੂ ਝੂ ਫ਼ਲ-ਡਾਲੀਆਂ ਅੰਦਰ
ਸ਼ੀਰੀਂ ਬਣ ਕੇ ਰਸਦਾ!

ਦਿਲ ਆਦਮ ਦਾ, ਲਹੂ ਯਸੂ ਦਾ,
ਭਗਤਾਂ ਦਾ ਭਰਵਾਸਾ।
ਹੁਸਨ ਹੱਵਾ ਦਾ, ਲਾਜ ਕੰਜਕ ਦੀ,
ਲੰਕੜਿਆਂ ਦਾ ਹਾਸਾ।

ਮਨ ਮੇਰੇ ਦੀ ਚਪਲ ਚੇਤਨਾ,
ਵੇਦਨ ਮੇਰੇ ਤਨ ਦੀ;
ਨਿੱਘ ਜੁ ਮੇਰੀ ਆਂਦਰ ਅੰਦਰ,
ਧੁੱਪ ਮੇਰੇ ਆਂਗਨ ਦੀ।

ਰੁੱਤਾਂ ਦੇ ਉਨ ਓਢਣ ਕੀਤੇ,
ਪਰਬਾਂ ਦੇ ਉਨ ਪਰਦੇ।
ਸਰਵਰ ਸਗਲ ਨਕਾਬ ਓਸ ਦੇ
ਝਿਲਮਿਲ ਝਿਲਮਿਲ ਕਰਦੇ।

ਉਸ ਛਲੀਏ ਦਾ ਘੁੰਡ ਉਠਾਲਣ
ਕੰਮ ਨਹੀਂ ਹਰ ਕਸ ਦਾ!

ਠੇਡੇ ਖਾਂਦਿਆਂ ਦੀ ਬਾਂਹ ਪਕੜੇ,
ਘੁੱਥੇ ਵੇਖ ਉਦਾਸੇ।
ਹਰ ਪੱਤਣ ਤੇ ਮਿਲੇ ਖਲੋਤਾ
ਜਾਈਏ ਕਿਹੜੇ ਪਾਸੇ ?

ਕਾਇਆ ਵਿਚ ਕਦੇ ਲਹਿਰਾਵੇ
ਥਰਹਰ ਥਰਹਰ ਹੋ ਕੇ,
ਛੋੜ ਜਾਏ ਪਛਤਾਵੇ ਸਾਡੇ
ਨਾਲ ਅੱਥਰੂਆਂ ਧੋ ਕੇ।

ਅਪਣਾ ਹੁਸਨ ਦਿਖਾਲ ਅਸਾਨੂੰ
ਕਦੇ ਉਧਾਲ ਲਿਜਾਵੇ,
ਕਦੇ ਅਸਾਡੇ ਅੰਦਰ ਬਹਿ ਕੇ
ਗੀਤ ਵਸਲ ਦੇ ਗਾਵੇ।

ਕਿਤੇ ਨਾਦ ਹੋ, ਕਿਤੇ ਨਾਮ ਹੋ,
ਕਿਤੇ ਸ਼ਬਦ ਹੋ ਵੱਸਦਾ!

ਅੰਦਰ ਸਾਡੇ ਬੈਠਾ ਧੜਕੇ,
ਅਸਾਂ ਪਤਾ ਨ ਲੱਗੇ।
ਕਿਤੇ ਪਸਿੱਤੇ ਲੁਕਿਆ ਜਾਪੇ
ਹੋ ਕੇ ਅੱਖੀਆਂ ਅੱਗੇ।

ਮਰਮ ਕਿਸੇ 'ਚੋਂ ਉਗਮ ਖੜੋਵੇ,
ਦਰਦ ਕਿਸੇ ਵਿਚ ਡੁੱਬੇ।
ਕਦੇ ਰਸਿਕ ਬਣ ਅੰਦਰ ਵਿਗਸੇ,
ਕਦੇ ਕਸਕ ਬਣ ਚੁੱਭੇ।

ਅੱਧ-ਰੈਣੀ ਵਿਚ ਛਾਉਂ ਉਸੇ ਦੀ
ਜਾਪੇ ਸਰ ਸਰ ਕਰਦੀ;
ਚੁੰਮੇ ਉਸ ਨੂੰ ਪਿੱਛਲ-ਰਾਤੀ
ਰੂਹ ਕੋਈ ਆਜ਼ੁਰਦੀ।

ਸਾਡਾ ਦੁਖ ਸੁਖ ਵੇਖੀ ਜਾਵੇ
ਅਪਣਾ ਹਾਲ ਨ ਦੱਸਦਾ!

ਨਿਊ ਪੋਰਟ ਬੀਚ
17.9.1986

# ਭਾਖਿਆ ਭਾਓ ਅਪਾਰ

ਸੁਧਾ ਪਿਆਰ ਤੇਰੇ ਬੋਲ, ਵੇ ਮਿਤ੍ਰਾ,
ਸੁਧਾ ਪਿਆਰ ਤੇਰੇ ਬੋਲ।
ਰਸ ਅਣਮਿੱਤਾ ਤਨ ਮੇਰੇ ਵਿਚ
ਨਿਸ ਦਿਨ ਵੰਞੇ ਘੋਲ, ਵੇ ਮਿਤ੍ਰਾ,
ਸੁਧਾ ਪਿਆਰ ਤੇਰੇ ਬੋਲ।

ਕਦੇ ਬੋਲਿਓਂ ਅੰਮਾਂ ਬਣ ਕੇ, ਘੁੱਟ ਕਲੇਜੇ ਲਾ ਕੇ,
ਕਦੇ ਬੋਲਿਓਂ ਬਾਬੁਲ ਹੋ ਕੇ, ਉਂਗਲੀ ਹੱਥ ਫੜਾ ਕੇ।
ਵੀਰਾਂ ਵਾਂਗਰ ਕਦੇ ਬੋਲਿਓਂ ਮੋਢੇ ਹੱਥ ਧਰੇਂਦਾ,
ਬੁਕਿਓਂ ਕਦੇ ਭੈਣ ਦੇ ਬੈਣੀਂ, ਅਨਿਕ ਅਸੀਸਾਂ ਦੇਂਦਾ।
ਕਦੇ ਬੋਲਿਓਂ ਬਾਲਕ ਥੀ ਕੇ ਵਾਕ ਤੋਤਲੇ ਬੋਲ, ਵੇ ਮਿਤ੍ਰਾ।

ਕਦੇ ਬੋਲਿਓਂ ਮੁਰਸ਼ਦ ਬਣ ਕੇ, ਉੱਚੇ ਤਕੀਏ ਬਹਿ ਕੇ,
ਮਿੱਤਰ ਥੀ ਕੇ ਕਦੇ ਬੋਲਿਓਂ, ਮਸਨਦ ਉੱਤੋਂ ਲਹਿ ਕੇ।
ਬੁਕਿਓਂ ਕਦੇ ਧਿਆਣੀ ਬਣ ਕੇ, ਕਲੀ ਵਾਂਗ ਮੁਸਕਾ ਕੇ,
ਸਜਨੀ ਹੋ ਕੇ ਕਦੇ ਬੋਲਿਓਂ, ਸੇਜ ਰਾਂਗਲੀ ਡਾਹ ਕੇ।
ਕਦੇ ਤੇਰੀ ਅਸ਼ਨਾਈ ਬੋਲੇ ਕਰਦੀ ਅਨਕ ਕਲੋਲ, ਵੇ ਮਿਤ੍ਰਾ।

ਅੱਜ ਬੋਲਿਓਂ ਆਪ, ਵੇ ਮਿਤ੍ਰਾ, ਦਿਲ ਦੀਆਂ ਵਿਰਲਾਂ ਥਾਣੀ—
ਮੇਘਲ ਹੋ ਕੇ ਐਸਾ ਵੱਸਿਓਂ, ਭਿੰਨੀ ਜਿੰਦ ਨਿਮਾਣੀ।
ਲੂੰ ਲੂੰ ਮੇਰਾ ਹਰਿਆ ਹੋਇਆ, ਰੂਆਂ ਰੂਆਂ ਹੁਲਸਾਇਆ।
ਅੰਦਰ ਵੇਖ੍ਹਾਂ, ਬਾਹਰ ਵੇਖਾਂ, ਹੜ੍ਹ ਪਿਆਰਾਂ ਦਾ ਆਇਆ।
ਇਸ ਹੜ੍ਹ ਸਗਲੇ ਹੜ੍ਹ ਗਏ ਮੇਰੇ ਮੋਹ-ਮਮਤਾ ਦੇ ਬੋਹਲ, ਵੇ ਮਿਤ੍ਰਾ,
ਸੁਧਾ ਪ੍ਰਿਆਰ ਤੇਰੇ ਬੋਲ!

ਸੈਨ ਹੋਜ਼ੇ
30.9.1986

# ਇਹ ਕੈਸੀ ਧੁਨ ਆਈ

ਇਹ ਕੈਸੀ ਧੁਨ ਆਈ, ਨੀ ਅੰਮੀਏ,
ਇਹ ਕੈਸੀ ਧੁਨ ਆਈ ?
ਖ਼ਬਰੇ ਕਿਧਰੋਂ, ਕਿਤ ਬਿਧ ਮੇਰੇ
ਲੂੰ ਲੂੰ ਆਣ ਸਮਾਈ, ਨੀ ਅੰਮੀਏ,
ਇਹ ਕੈਸੀ ਧੁਨ ਆਈ ?

ਨਾ ਇਹ ਬੋਲ, ਨ ਬੈਣ, ਨ ਬਾਣੀ,
ਨਾ ਇਹ ਗੀਤ, ਨ ਗਾਥਾ;
ਨਾ ਇਹ ਸੁਰ, ਤੇ ਨਾ ਇਹ ਸਰਗਮ,
ਇਹ ਕੋ ਨਾਦ ਅਲਹਿਦਾ।
ਸਗਲੀ ਹੋਂਦ ਮੇਰੀ ਇਨ ਆ ਕੇ
ਓਤ ਪੋਤ ਝਰਨਾਈ, ਨੀ ਅੰਮੀਏ।

ਵਿਸ਼ਵ-ਨਾਦ 'ਚੋਂ ਨਿਖੜੀ ਥਰਕਣ,
ਆ ਧੜਕਣ ਵਿਚ ਲਹਿਰੀ,
ਇਕ ਝਰਨਾਟ ਖਿਤਿਜ ਤੋਂ ਉਠ ਕੇ
ਗਗਨ-ਸਿਖਰ ਜਾ ਠਹਿਰੀ।
ਕਿਸੇ ਸਰਪਣੀ ਪਹੁੰਚ ਸਹੰਸਰ
ਦੇਹ ਅਪਣੀ ਛਣਕਾਈ, ਨੀ ਅੰਮੀਏ।

ਜਾਂ ਤੀਜੇ ਨੇਤਰ ਦੀ ਜੋਤੀ
ਫਰਕੀ ਮਸਤਕ ਮੇਰੇ।
ਜਾਂ ਮਸਤਕ ਵਿਚ ਮਹਾਕਾਲ ਨੇ
ਆ ਲਹਿਰਾਏ ਫਰੇਰੇ।
ਜਾਂ ਕੋਈ ਕਿਰਨ ਤਿਮਰ ਦੇ ਬੂਹੇ
ਅਲਖ ਜਗਾਵਣ ਆਈ!

ਇਕ ਛਿਨ ਲਹਿਰੀ, ਇਕ ਛਿਨ ਠਹਿਰੀ,
ਇਕ ਛਿਨ ਚਲਦੀ ਹੋਈ।
ਹੁਣ ਤਾਂ ਬਿਰਹਾ ਗੋਦ ਖਿਡਾਵਾਂ
ਮਰਮ ਨ ਜਾਣੇ ਕੋਈ।
ਕੰਜ ਕੁਆਰੀ ਦੇ ਮਸਤਕ ਨੂੰ
ਚੁੰਮ ਗਈ ਕੋ ਅਸ਼ਨਾਈ।

ਸ੍ਰੀ ਹੇਮਕੁੰਟ
27 .8.1990

# ਨਮਸਤੰ ਅਮਜਬੇ

ਨ ਹੇਠਾਂ, ਨ ਉਪਰ,
ਨ ਅੰਦਰ, ਨ ਬਾਹਰ।
ਨ ਸਾਹਵੇਂ, ਨ ਓਹਲੇ,
ਨ ਬਾਤਨ, ਨ ਜ਼ਾਹਰ।
ਨ ਘਰ ਵਿਚ, ਨਗਰ ਵਿਚ,
ਨ ਜੰਗਲ, ਨ ਬੇਲੇ।
ਨ ਭੀੜਾਂ ਦੇ ਅੰਦਰ,
ਨ ਗੋਸ਼ੇ ਅਕੇਲੇ।
ਨ ਮੰਦਰ, ਨ ਮਸਜਦ,
ਨ ਗਿਰਜੇ, ਨ ਦੁਆਰੇ।
ਮੜ੍ਹੀ ਨ ਮਸਾਣੀ,
ਥੜ੍ਹੇ ਨ ਚੁਬਾਰੇ।
ਨ ਸੂਰਜ, ਨ ਚੰਦਰ,
ਨ ਅੰਬਰ ਦੇ ਨੇੜੇ।
ਨ ਘਰ ਕਹਿਕਸ਼ਾਂ ਦੇ
ਨ ਖਿਤੀਆਂ ਦੇ ਵਿਹੜੇ।
ਜਲਾਂ ਤੋਂ, ਥਲਾਂ ਤੋਂ,
ਸਰਾਂ ਤੋਂ ਅਲਹਿਦਾ।
ਦਰਾਂ ਤੋਂ, ਘਰਾਂ ਤੋਂ,
ਨਰਾਂ ਤੋਂ ਅਲਹਿਦਾ।
ਪਰ੍ਹੇ ਵਿਸ਼ਵ ਤੋਂ,
ਧੌਲ-ਧਰਤਾਂ ਤੋਂ ਬਾਹਰ।
ਪਰ੍ਹੇ ਰੂਪ ਤੋਂ,
ਪੰਕ, ਪਰਤਾਂ ਤੋਂ ਬਾਹਰ।

ਜਿਤੇ ਥਾਨ ਸਿਰਜੇ,
ਤਿਤੇ ਥਾਨ ਮੇਸੇ।
ਅਦੇਸੰ ਅਦੇਸੇ,
ਅਦੇਸੰ ਅਦੇਸੇ।
... ....

ਅਨਿਕ ਤੇਰੇ ਨੇਤਰ
ਨਹੀਂ ਅੱਖ ਕੋਈ;
ਅਨਿਕ ਤੇਰੇ ਬਾਜ਼ੂ
ਨਹੀਂ ਹੱਥ ਕੋਈ।
ਨ ਸਿਰ 'ਤੇ ਜਟਾਵਾਂ,
ਨ ਮੁੰਡਨ, ਨ ਬੋਦੀ।
ਨ ਆਸਣ, ਨ ਬੈਸਣ,
ਨ ਤਕੀਆ, ਨ ਗੋਦੀ।
ਨ ਜਾਮਾ, ਨ ਪਹਿਰਨ,
ਨ ਕੱਛ, ਨ ਕਛੌਟੀ।
ਨ ਝਾਲਰ, ਨ ਝੋਲੀ,
ਤੜਾਗਾ ਨ ਧੋਤੀ।
ਨ ਪੈਰੀਂ ਖੜਾਵਾਂ
ਨ ਮੋਢੇ 'ਤੇ ਲੋਈ।
ਨ ਜਮਕੂ, ਨ ਛਿਮਕੂ
ਕਵਚ ਨ ਸੰਜੋਈ।
ਨਹੀਂ ਲਿੰਗ ਕੱਟੇ,
ਨਹੀਂ ਕੰਨ ਪਾਟੇ।
ਨਹੀਂ ਨਾਖ ਧਾਰੇ,
ਨਹੀਂ ਰਾਖ ਝਾਟੇ।
ਕਵਨ ਰੂਪ ਤੇਰੇ,
ਕਵਨ ਤੇਰੇ ਵੇਸੇ ?
ਨਮਸਤੰ ਅਭੇਸੇ,
ਨਮਸਤੰ ਅਭੇਸੇ।
.... ....

ਸਰਾਂ ਤੀਰਥਾਂ ਵਿਚ
ਨ ਹਰਿਦੁਆਰਿਆਂ ਵਿਚ।
ਨਾ ਬਾਂਗਾਂ-ਅਜ਼ਾਨਾਂ
ਨ ਜੈਕਾਰਿਆਂ ਵਿਚ।
ਕਥਾ ਵਾਰਤਾ ਨ
ਵਚਨ ਗੋਸ਼ਟੀ ਵਿਚ।
ਨ ਤਸਬੀ, ਨ ਮਾਲਾ,
ਨਹੀਂ ਸਿਮਰਨੀ ਵਿਚ।
ਨ ਵੇਦਾਂ, ਨ ਗ੍ਰੰਥਾਂ,
ਪੁਰਾਣਾਂ ਪਛਾਤਾ।
ਨਾ ਇੰਜੀਲ, ਕੁਰਆਨ,
ਤੌਰਾਤ ਜਾਤਾ।
ਨ ਹਿੰਦੂ, ਨ ਮੁਸਲਿਮ,
ਨ ਸਿੱਖ, ਨ ਈਸਾਈ।
ਨ ਬੋਧੀ, ਨ ਜੈਨੀ,
ਬਿਦਰ ਨ ਬਹਾਈ।
ਤਿਲਕਧਾਰ ਬਪ, ਨ
ਜਟਾਧਾਰ ਜੋਗੀ।
ਨ ਸ਼ੀਆ, ਨ ਸੁੰਨੀ
ਨ ਸਈਅਦ, ਨ ਸੋਫ਼ੀ।
ਨ ਮੱਗਾਂ ਤੋਂ ਜਾਣੂ,
ਨ ਪੰਥਾਂ 'ਚ ਸ਼ਾਮਿਲ।
ਸਰਬਕਾਲ ਅਕਲੰ
ਕਲਾਵਾਨ ਕਾਮਿਲ।
ਅਜਾਇਬ, ਗਜਾਇਬ,
ਰਜਾਇਬ, ਸੁਅਜਬੇ।
ਨਮਸਤੰ ਅਮਜਬੇ,
ਨਮਸਤੰ ਅਮਜਬੇ।

ਨਵੀਂ ਦਿੱਲੀ
18.12.1986

# ਹਾਜ਼ਰ ਅੰਦਰ ਗ਼ੈਬ

ਜਾਣੀ ਵੇ, ਕਿਨ ਜਾਣੀ,
ਹਾਜ਼ਰ ਅੰਦਰ ਗ਼ੈਬ ਰਲਾ ਕੇ ਲਿਖੀ ਜੋ ਗਈ ਕਹਾਣੀ ?

ਹਾਜ਼ਰ ਤਾਂ ਬਾਹੀਂ ਫੈਲਾ ਕੇ
ਰਾਹ ਵਿਚ ਅਸਾਂ ਖਲ੍ਹਾਰੇ;
ਗ਼ੈਬ ਅਜ਼ਲ ਦੀ ਬਾਰੀ ਪਿੱਛੋਂ
ਗੁੱਝੇ ਕਰੇ ਇਸ਼ਾਰੇ।
ਕੀਕਣ ਆਣ ਇਕੱਠੇ ਹੋਏ ਅਬਦ-ਅਜ਼ਲ ਦੇ ਹਾਣੀ ?

ਹਾਜ਼ਰ ਵਿਚ ਪਰਤੱਖ ਸਭਸ ਨੂੰ
ਵਿਥਿਆ ਅਪਣੀ ਦਿਸਦੀ।
ਬਾਤਨ ਅੰਦਰ ਬਾਤ ਜੋ ਵਰਤੇ
ਕੋਇ ਨ ਜਾਣੇ ਕਿਸ ਦੀ!
ਦਿਸਦੇ 'ਚੋਂ ਜੋ ਲਖੇ ਅਦਿਸਦਾ, ਸੋਈ ਅੱਖ ਹੈਰਾਨੀ!

ਹਾਜ਼ਰ ਤਾਂ ਬਾਗ਼ਾਂ ਦੀ ਬੁਲਬੁਲ
ਤੜਕੇ ਚਹਿਕਣ ਆਈ;
ਗ਼ੈਬ ਉਸੇ ਫੁਲਵਾਰੀ ਫਿਰਦੀ
ਸ਼ਜਰਾਂ ਦੀ ਤਨਹਾਈ।
ਚਹਿਕਾਰਾਂ ਦੀਆਂ ਵਿਰਲਾਂ ਵਿੱਚੋਂ ਕਿਨ ਖ਼ਾਮੋਸ਼ੀ ਮਾਣੀ ?

ਹਾਜ਼ਰ ਦੀ ਤਾਂ ਸਾਫ਼ ਇਬਾਰਤ
ਥਾਂ ਥਾਂ ਉਕਰੀ ਹੋਈ।

ਗ਼ੈਬ ਤਾਂ ਹਰਫ਼ ਹਿਜਾਬਾਂ ਅੰਦਰ
ਉਸ ਨੂੰ ਲਹੇ ਨ ਕੋਈ।
ਹਰਫ਼ ਸ਼ਨਾਸ ਜਿ ਹੋਵੇ ਕੋਈ,
ਪੜ੍ਹੇ ਗ਼ੈਬ ਦੀ ਬਾਣੀ!

ਹਾਜ਼ਰ ਦੇ ਵਿਚ ਗ਼ੈਬ ਰਲਾ ਕੇ
ਲਿਖ ਗਿਆ ਕਉਣ ਕਹਾਣੀ ?

ਨਵੀਂ ਦਿੱਲੀ
20.12.1986

# ਨਾ ਮਾਣ ਅਸਾਡਾ ਤੋੜੇਂ ਹਾ

ਸਜਣਾ ਵੇ, ਨਾ ਮਾਣ ਅਸਾਡਾ ਤੋੜੇਂ ਹਾ।
ਅਸਾਂ ਤਾਂ ਹਿੱਕ ਤਵੱਕੁਲ ਤੈਂਢਾ
ਦਰੋਂ ਨ ਸਾਨੂੰ ਮੋੜੇਂ ਹਾ।

ਦਿਲ ਲਾਇਆ ਜਾਂ ਅਸਾਂ ਠਗਾਇਆ
ਇਸ ਲੇਖੇ ਕੇ ਪੌਣਾ ?
ਅਸਾਂ ਤਾਂ ਜਹਿੰਦੇ ਹੋਣਾ ਮੰਨਿਆ
ਤਹਿੰ ਦੇ ਹੋ ਕੇ ਰਹੁਣਾ।
ਤੈਂਢੀ ਝੋਕ ਹਯਾਤ ਅਸਾਡੀ
ਅਸਾਂ ਨ ਓਥੋਂ ਹੋੜੇਂ ਹਾ।

ਅਸਾਂ ਜੇ ਦਿਲ ਦਾ ਦਾਗ਼ ਵਿਖਾਇਆ,
ਤੂੰ ਵੀ ਕੁਝ ਅਖੇਂਦੋਂ ਚਾ।
ਵਿਣ ਤਕਸੀਰੋਂ ਰਿੰਜ ਨ ਥੀਂਦੋਂ
ਸੂਲੀ ਭਾਵੇਂ ਦੇਂਦੋਂ ਚਾ।
'ਸੀ' ਕਰਦੇ ਤਾਂ ਕਹਿੰਦੋਂ 'ਲਾਅਨਤ!',
ਭਾਵੇਂ ਜਿੰਦ ਨਿਚੋੜੇਂ ਹਾ।

ਅਸਾਂ ਤਾਂ ਸਾਰੀ ਦੁਨੀ ਵੰਞਾਈ
ਰਖਿਆ ਤੈਂਢਾ ਦਾਈਆ ਵੋ।
ਤੂੰ ਯਾਰਾ, ਪਰ, ਅੰਦਰ ਅਪਣੇ
ਗੰਢ ਕਿਵੇਹੀ ਪਾਈਆ ਵੋ ?
ਸਾਨੂੰ ਕਰਵਟ ਦੇਵਣ ਨਾਲੋਂ
ਕਾਲੇ ਪਾਣੀ ਬੋੜੇਂ ਹਾ।

‘ਇਸ਼ਕੇ ਜੇਡ ਨ ਜ਼ਾਲਮ ਕੋਈ,
ਇਹ ਜ਼ਹਿਮਤ ਬੇ ਪੀਰ’, ਸਜਨ!
ਯਾਰ ਵੀ ਜੇ ਬੇਗਾਨਾ ਥੀਵੇ,
ਕਉਣ ਬੰਨ੍ਹਾਵੇ ਧੀਰ, ਸਜਨ?
ਇਸ ਕੋਲੋਂ ਤਾਂ ਘੜਾ ਛਪਾ ਕੇ
ਅਸਾਂ ਝਨਾਈਂ ਰੋੜ੍ਹੇਂ ਹਾ।

ਅੰਮ੍ਰਿਤਸਰ
24.10.1986

# ਸੂਰਜ ਕਿਵੇਂ ਰੀਝਾਵਾਂ ?

ਮਾਏ ਨੀ, ਮੈਂ ਸੂਰਜ ਕਿਵੇਂ ਰੀਝਾਵਾਂ ?
ਅੰਦਰ ਮੇਰੇ ਲੁਕਿਆ ਬੈਠਾ ਖੌਲੇ ਦਾ ਪਰਛਾਵਾਂ।

ਗਿਰਦ ਉਸਾਰੀ ਕੰਧ ਕੁਆਰੀ
ਅੰਦਰ ਸੁੰਨ-ਮਸੁੰਨਾ।
ਸੁੰਨੀ ਛਪਰੀ ਅੰਦਰ ਬਹਿ ਕੇ
ਇਕ ਪਰਛਾਵਾਂ ਰੁੰਨਾ।
ਇਸ ਪਰਛਾਵੇਂ ਦਾ ਵੀ, ਮਾਏ, ਸੂਰਜ ਹੀ ਸਿਰਨਾਵਾਂ।

ਇਹ ਤਾਂ ਮੇਰਾ ਅਪਣਾ ਸੂਰਜ
ਕੰਧ ਮੇਰੀ ਦੇ ਉਹਲੇ—
ਕੋਰੀ ਠੰਢ ਕਲੇਜੇ ਮੇਰੇ
ਪਾਰੋਂ ਬੈਠਾ ਘੋਲੇ।
ਹੁਣ ਜੇ ਧੁੱਪ ਮੇਰੇ 'ਤੇ ਹੱਸੇ, ਕਿਸ ਨੂੰ ਦੱਸਣ ਜਾਵਾਂ ?

ਨਾ ਘੱਟ ਫੁੱਟੇ (ਤੇ) ਨਾ ਮੱਟ ਤੁੱਟੇ,
ਨਾ ਸੁੰਨ ਵਿੱਚੋਂ ਜਾਵੇ;
ਛੂਣੀ ਵੀ ਨ ਉਪਰੋਂ ਸਰਕੇ
ਕਿਰਨ ਮਤੇ ਘੁਰ ਆਵੇ।
ਅਪਣੀ ਹੀ ਮਿੱਟੀ ਦੇ ਆਪੇ ਅੰਨ੍ਹੇ ਦਰਦ ਹੰਢਾਵਾਂ।

ਇਕੇ ਤਾਂ ਸਾਡਾ ਪਿੰਡਾ ਤਿੜਕੇ
ਖਖੜੀ ਖਖੜੀ ਹੋਵੇ।
ਇਕੇ ਤਾਂ ਸੂਰਜ ਅੰਬਰ ਤਜ ਕੇ
ਅੰਦਰ ਆਣ ਖਲੋਵੇ।
ਬੁੱਕਾਂ ਭਰ ਭਰ ਧੁੱਪਾਂ ਵੰਡਾਂ, ਫਿਰ ਜਿੱਧਰ ਵੀ ਜਾਵਾਂ।

ਨਵੀਂ ਦਿੱਲੀ
17.10.1983

# ਤੇਰਾ ਦਰ ਖੜਕਾਇਆ

ਸਜਨਾ ਜੀ, ਅਸਾਂ ਤੇਰਾ ਦਰ ਖੜਕਾਇਆ—
ਬੜਾ ਉਡੀਕੇ, ਬੜਾ ਉਡੀਕੇ,
ਕੋਈ ਜਵਾਬ ਨ ਆਇਆ।

ਅਸੀਂ ਤਾਂ ਬੋਲ ਸੁਹੰਦੜੇ ਸੁਣ ਕੇ
ਦਰ ਤੇਰੇ ਤੇ ਆਏ।
ਕੀ ਤੇਰੇ ਦਸਤਕ ਦੇ ਬੈਠੇ,
(ਤੁਸਾਂ) ਕੁਫ਼ਲ ਬੁਲ੍ਹਾਂ ਨੂੰ ਲਾਏ।
ਹੁਣ ਤਾਂ ਬੋਲ ਤੁਹਾਡੇ ਬਾਝੋਂ
ਸਾਡਾ ਸਿਦਕ ਤਿਹਾਇਆ।

ਅਸੀਂ ਤਾਂ ਦਰ ਤੇਰੇ ਤੇ ਅਪੜੇ
ਬੇਵੱਸੀਆਂ ਦੇ ਮਾਰੇ;
ਖ਼ਬਰੇ ਤਸਕਰ ਤੁਸਾਂ ਸਮਝਿਆ
ਕਰ ਲਏ ਬੰਦ ਕਿਵਾੜੇ।
ਅਸੀਂ ਤਾਂ ਫ਼ਕਰ ਦੁਆਈਂ ਦੇਂਦੇ,
ਜਾਣੇ ਜੱਗ ਸਬਾਇਆ।

ਅਸੀਂ ਤਾਂ ਜਾਚਕ ਹੋਏ ਜਦੋਂਕੇ,
ਲਾਜ ਰਹੀ ਨ ਸੰਗਣੀ,
ਹੁਣ ਤਾਂ ਅਸਾਂ ਖ਼ੈਰਾਇਤ ਲੈਣੀ,
(ਤੇ) ਖ਼ੈਰ ਤੁਹਾਡੀ ਮੰਗਣੀ।
ਇਹੋ ਨਸੀਬ ਅਸਾਡਾ ਸਾਨੂੰ
ਇਸ ਬੂਹੇ ਲੈ ਆਇਆ।

ਅਸੀਂ ਤਾਂ ਸਾਦਕ ਧੁਰੋਂ ਤੁਹਾਡੇ,
ਕਹੋ ਤਾਂ ਪੀਸਣ ਪੀਸਾਂ।
ਮੰਗਣ ਆਏ ਖ਼ੈਰਾਤ ਨ ਕੋਈ,
ਵੰਡਣ ਆਏ ਅਸੀਸਾਂ।
ਅਸੀਂ ਤਾਂ ਤੇਰੇ ਪੈਰ-ਤਲਾਂ ਦੀ
ਚੁੰਮਣ ਆਏ ਛਾਇਆ।

ਸਾਨੂੰ ਦਰੋਂ ਉਠਾਲ ਨ ਸਜਨਾ,
ਇਹ ਨ ਅਸਾਂ ਗਵਾਰਾ।
ਦਰਵੇਸ਼ਾਂ ਨੂੰ ਦਰਵੱਟਣ ਤੋਂ
ਕਉਣ ਉਠਾਲਣਹਾਰਾ ?
ਉੱਠੇ ਫ਼ਕਰ ਜੇ ਰੱਬ ਉਠਾਲੇ,
ਉਂਞ ਨ ਜਾਇ ਉਠਾਇਆ।

ਲੱਾਸ ਐਂਜਲੀਜ਼
7.9.1986

# ਇਕ ਜਨਮ ਦਿਨ

ਅੱਜ ਇਕ ਜਨਮ ਦਿਹਾੜਾ ਆਇਆ—
ਜਿਸ ਨੂੰ ਕਿਸੇ ਯਾਦ ਨ ਕੀਤਾ,
ਜਿਸ ਨੂੰ ਜੱਗ ਸਾਰੇ ਵਿਸਰਾਇਆ।

ਨਾ ਕੋ ਸ਼ੁਭ ਇੱਛਾਵਾਂ ਆਈਆਂ,
ਨਾ ਕੋਈ ਜੋਤਾਂ ਕਿਸੇ ਜਗਾਈਆਂ;
ਨਾ ਕੋ ਮਹਿਫ਼ਲ ਕਿਨੇ ਸਜਾਈ,
ਨਾ ਕੋਈ ਗੀਤ ਕਿਸੇ ਨੇ ਗਾਇਆ।

ਨਾ ਕੋ ਦਿੱਤੀਆਂ ਕਿਨੇ ਅਸੀਸਾਂ,
ਨਾ ਪ੍ਰਭੁ ਤੋਂ ਮੰਗੀਆਂ ਬਖ਼ਸ਼ੀਸ਼ਾਂ;
ਨਾ ਕਿਨ ਰੱਦੀਆਂ ਆਣ ਬਲਾਈਂ,
ਨਾ ਕੋ ਨਜ਼ਰ ਉਤਾਰਨ ਆਇਆ।

ਨਾ ਕੋ ਮੰਤ ਉਚਾਰਨ ਹੋਇਆ,
ਨਾ ਧੇਲਾ ਸਿਰਵਾਰਨ ਹੋਇਆ;
ਨਾ ਕੋਈ ਢੋਆ ਕਿਸੇ ਲਿਆਂਦਾ,
ਨਾ ਗਲ ਹਾਰ ਕਿਸੇ ਨੇ ਪਾਇਆ।

ਬੀਤ ਗਿਆ ਦਿਨ ਚੁੱਪ-ਚੁਪੀਤਾ,
ਨਾ ਕੋ ਪਿਆਰ ਕਿਸੇ ਨੇ ਕੀਤਾ;
ਨਾ ਬਾਹਾਂ ਵਿਚ ਲਿਆ ਕਿਸੇ ਨੇ,
ਨਾ ਕਿਨ ਅਪਣੇ ਗਲੇ ਲਗਾਇਆ।

ਏਸ ਦੁਨੀ ਵਿਚ ਦਾਈਆ ਕਿਸ ਤੇ ?
ਉਘੜ ਗਏ ਮੂੰਹ-ਬੋਲੇ ਰਿਸ਼ਤੇ।
ਇਕਨਾਂ ਅਪਣਾ ਸਮਝਿਆ ਨਾਹੀਂ,
ਇਕਨਾਂ ਅਪਣਾ ਨਹੀਂ ਬਣਾਇਆ।

... ... ...

ਬਉਰੇ ਮਨ, ਤੂੰ ਕਾਹਨੂੰ ਰੋਇਆ ?
ਕਿਸ ਖ਼ਾਤਰ ਉਪਭਾਵੁਕ ਹੋਇਆ ?
ਕਿਸੇ ਨ ਗੌਲਿਆ, ਤਾਂ ਕੀ ਹੋਇਆ ?
ਤੂੰ ਕਿਸ ਦਰਦ ਨਾਲ ਚਿਚਲਾਇਆ ?

ਪਿਆਰ ਤਾਂ ਅਜਰ ਜਰੇ ਚੁਪ ਕੀਤਾ...
ਤੇਰੇ ਲਗਿਆ ਕਿਹਾ ਪਲੀਤਾ ?
ਧੁਖੀ ਕਲੇਜੇ ਕੈਸੀ ਧੂਣੀ,
ਧੂਆਂ ਜਿਸ ਦਾ ਬਾਹਰ ਆਇਆ ?

ਜਿਹੜੇ ਦਿਲੋਂ ਮੁਹੱਬਤ ਕਰਦੇ
ਰਹਿਨ ਅਵਿਰਲ ਅਸੀਸਾਂ ਝਰਦੇ;
ਉਹ ਕਦ ਜਨਮ-ਦਿਹਾਰ ਉਡੀਕਣ,
ਜਿਨ੍ਹਾਂ ਨ ਪਲ ਭਰ ਕਦੇ ਭੁਲਾਇਆ ?

ਪਿਆਰ ਤਾਂ ਵੱਖਰ ਭਰਵਾਸੇ ਦਾ,
ਤੂੰ ਨਾਸ਼ੁਕਰਾ ਕਿਸ ਪਾਸੇ ਦਾ ?
ਤੂੰ ਕਿਉਂ ਪਕੜੀ ਲਾਇਤਬਾਰੀ,
ਤੂੰ ਕਿਉਂ ਦਾਗ਼ ਪਿਆਰ ਨੂੰ ਲਾਇਆ।

ਮਹਿਫ਼ਲ ਲਗਦੀ ਤਾਂ ਕੀ ਹੁੰਦਾ ?
ਜਗਮਗ ਜਗਦੀ ਤਾਂ ਕੀ ਹੁੰਦਾ ?
ਜੇਕਰ ਪਿਆਰ ਨ ਹਾਜ਼ਰ ਹੁੰਦਾ,
ਸਭ ਰੀਤਾਂ ਤੇ ਫਿਰਦੀ ਛਾਇਆ।

ਭਾਵੇਂ ਲੱਖ ਮੁਮਾਰਖ ਲਈਏ,
ਭੀ ਸੰਤਾਪ ਸਮੇਂ ਦਾ ਸਹੀਏ।
ਕੋਈ 'ਵਧਾਈ' ਫ਼ਰਕ ਨ ਪਾਏ,
ਨਾ ਦਿਨ ਘਟੇ, ਨ ਜਾਇ ਵਧਾਇਆ।

ਬਉਰੇ ਮਨ, ਇਹ ਛੋੜ ਭੁਲੇਖੇ।
ਕਰ ਉਪਕਾਰ ਕੋਈ ਜਗ ਵੇਖੇ।
ਫਿਰ ਇਕ ਜਨਮ ਦਿਹਾੜਾ ਤਾਂ ਕੀ,
ਪੂਰਾ ਜਨਮ ਨ ਜਾਏ ਭੁਲਾਇਆ।

ਨਿਊ ਪੋਰਟ ਬੀਚ
27.8.1986

# ਤਹਾਂ ਬੈਕੁੰਠ ਜਹਿ ਕੀਰਤਨ ਤੇਰਾ

ਕਿਸ ਨੇ ਹੇਕ ਪ੍ਰਭੂ ਨੂੰ ਐਸੀ ਮਾਰੀ, ਮੇਰੀ ਅੰਬੜੀਏ,
ਤੁਰ ਪਿਆ ਛੋੜ ਟਿਕਾਣੇ ਉਹ?
ਉਹ ਵੀ ਤਾਂ ਪਿਆਰਾਂ ਦਾ ਭੁੱਖਾ
ਲਭਦਾ ਫਿਰੇ ਬਹਾਨੇ ਵੋ!

ਕਿਨ ਮਾਰੀ ਆਵਾਜ਼ ਅਰਸ਼ ਨੂੰ ਏਕਣ, ਮੇਰੀ ਅੰਬੜੀਏ,
ਨੱਸ ਪਿਆ ਫ਼ਰਸ਼ਾਂ ਵੰਨੇ ਉਹ,
ਕੋਟ ਕਦਮ ਕਰ, ਆਪ ਮਿਲਣ ਦਾ
ਜਿਉਂ ਪਿਆ ਬਿਰਦ ਪਛਾਣੇ ਵੋ!

ਰਾਹ ਵਿਚ ਮੈਂ ਦੋਜ਼ਾਨੂ ਹੋਇਆ ਪਿਆ ਹੋਇਆ ਸਾਂ, ਅੰਬੜੀਏ,
ਹੋਸ਼ ਨ ਮੈਨੂੰ ਕਾਈ ਨੀ,
ਪਰ, ਮੇਰੀ ਮਿੱਟੀ ਨੂੰ, ਸ਼ਾਇਦ,
ਉਸ ਦੇ ਚਰਣ ਛੁਹਾਣੇ ਵੋ!

ਥਰਹਰ ਥਰਹਰ ਲਹਿਰ ਗਈ ਇਕ ਅੰਦਰ ਮੇਰੇ, ਅੰਬੜੀਏ,
ਥਰਹਰ ਥਰਹਰ ਬਾਹਰ ਵੀ;
ਇਕ ਝਰਨਾਟ ਕਲੇਜਿਉਂ ਉਠ ਕੇ
ਵਰਤ ਗਈ ਆਡਾਣੇ ਵੋ!

ਐਸਾ ਇਕ ਵਿਸਮਾਦ ਉਮਡਿਆ ਜਿੰਦੂ ਅੰਦਰ, ਅੰਬੜੀਏ,
ਲੂੰ ਲੂੰ ਰਸ ਵਿਚ ਭਿੱਜਾ ਨੀ,
ਖ਼ੁਸ਼ੀਆਂ ਦਾ ਇਕ ਹੜ੍ਹ ਚੜ੍ਹ ਆਇਆ,
ਰੁੜ੍ਹ ਗਏ ਭਾਵ ਰੰਞਾਣੇ ਵੋ!

ਜੀਕਣ ਕੋਈ ਤਪਾ ਮਹਿਕਿਆ ਹੋਵੇ, ਮੇਰੀ ਅੰਬੜੀਏ,
ਤਨ ਮੇਰਾ ਮੁਸ਼ਕਾਇਆ ਨੀ,

ਨਾਫ਼ੇ 'ਚੋਂ ਉੱਠੀ ਖ਼ੁਸ਼ਬੋਈ,
ਅੰਦਰ ਬਹਿਣ ਨ ਜਾਣੇ ਵੋ!

ਜਨਮ ਜਨਮ ਦੀ ਭਟਕਣ ਤਾਈਂ ਤਕੀਆ ਮਿਲਿਆ, ਅੰਬੜੀਏ,
ਜਿੰਦ ਸਦਕੜੇ ਹੋਏ ਪਈ;
ਜਿਥੇ ਮਰਨ ਬਿਨਾ ਮਰ ਰਹੀਏ,
ਪਹੁਤੇ ਓਸ ਟਿਕਾਣੇ ਵੋ!

ਐਸਾ ਫ਼ਜ਼ਲ ਤਾਂ ਕਦੇ ਕਦਾਈਂ ਹੁੰਦਾ, ਮੇਰੀ ਅੰਬੜੀਏ,
ਬਖ਼ਸ਼ੀਆਂ ਹੋਈਆਂ ਰੂਹਾਂ ਤੇ;
ਕਿਸ ਰਹਿਮਤ ਨੇ ਢਕ ਲਏ ਆ ਕੇ
ਮੇਰੇ ਕਰਮ ਨਿਮਾਣੇ ਵੋ ?

ਉਨ ਮੇਰੇ ਕਿਰਦਾਰ ਨ ਵੇਖੇ, ਅਮਲ ਨ ਜੋਖੇ, ਅੰਬੜੀਏ,
ਤੜਪ ਮੇਰੀ ਪਹਿਚਾਣ ਲਈ,
ਮਿਹਰਵਾਨ ਦੀ ਮੇਰੇ ਵੱਲੇ
ਹੋ ਗਈ ਨਦਰ ਧਿੰਙਾਣੇ ਵੋ!

ਅੰਗ ਅੰਗ ਆਦੇਸ ਅਨੇਕਾਂ ਜਾਗੇ, ਮੇਰੀ ਅੰਬੜੀਏ,
ਸਦਕੇ ਰਹਿਮਤ ਸੱਚੀ ਦੇ,
ਕਦਮ ਕਦਮ ਹੁਣ ਸਜਦੇ ਮੌਲਨ
ਨਿਮਖ ਨਿਮਖ ਸ਼ੁਕਰਾਨੇ ਵੋ!

ਨਿਊ ਪੋਰਟ ਬੀਚ
2.9.1986

# ਅਲਵਿਦਾ

ਪਈਆਂ ਨੀ ਅਜ ਦਿਲ ਮੇਰੇ ਨੂੰ ਖੋਹਾਂ—
ਜੀਕਣ ਕੋਈ ਵਸਤ ਅਮੋਲਕ ਪਿੱਛੇ ਭੁੱਲ ਗਿਆ ਹੋਆਂ!

ਚੱਲਣ ਲੱਗਿਆਂ ਪਿੱਛੋਂ ਆ ਕੇ
ਪਕੜ ਜਿਵੇਂ ਕੋ ਲੈਂਦਾ—
ਬਾਰ ਬਾਰ ਏਕਣ ਦਿਲ ਮੇਰੇ
ਹਉਲ ਜਿਹਾ ਕੋ ਪੈਂਦਾ।
ਬਾਹਰ ਕੂੜੇ ਹਾਸੇ ਹੱਸਾਂ,
ਅੰਦਰ ਘੁੱਟ ਘੁੱਟ ਰੋਆਂ।

ਜਦ ਤੋਂ ਸੁਣੀ ਆਵਾਜ਼ ਤੇਰੀ ਵਿਚ
ਕੀਰਤ ਅਪਣੇ ਰੱਬ ਦੀ।
ਓਸੇ ਦਿਨ ਤੋਂ ਤੂੰ ਵੀ ਮੈਨੂੰ
ਰੱਬ ਜਹੀ ਮਿੱਠੀ ਲੱਗਦੀ।
ਨਾ ਚਾਹਾਂ ਮੈਂ ਰੱਬ ਤੋਂ ਵਿਛੜਾਂ
ਨਾ ਵੱਖ ਤੈਥੋਂ ਹੋਆਂ।

ਰੱਬ ਨੂੰ ਤਾਂ ਬੁੱਕਲ ਵਿਚ ਪਾ ਕੇ
ਲੈ ਚਲਿਆ ਮੈਂ ਨਾਲੇ।
ਤੈਨੂੰ ਛੋੜ ਇਥਾਈਂ ਚਲਿਆ
ਕਰ ਕੇ ਰੱਬ ਹਵਾਲੇ।
ਪਰ, ਜੋ ਹਿਰਖ ਨਾਲ ਉਠ ਚਲਿਆ,
ਉਸ ਨੂੰ ਕਿੱਥੇ ਢੋਆਂ?

ਰੱਬ ਨਾਲ ਤਾਂ ਜ਼ੋਰ ਅਸਾਡਾ
ਉਹ ਤਾਂ ਸੁਣਦਾ ਸਾਡੀ।

ਤੇਰੇ ਨਾਲ ਜ਼ੋਰ ਨ ਭੈਣੇ,
ਇਹ ਦਿਲਗੀਰੀ ਡਾਢੀ।
ਸੰਸਾ ਇਹਾ ਕਿ ਰਾਵੀ ਪਾਰੋਂ
ਕਿਵ ਆਉਸਣ ਕਨਸੋਆਂ?

ਰੱਬ ਦੀ ਕੀਰਤਿ ਕਰਨ ਵਾਲੀਏ,
ਰੱਬ ਮੁਹਾਫ਼ਿਜ਼ ਥੀਵੀ।
ਸਾਨੂੰ ਜੇਡਾ ਰੰਗ ਲਾਇਓ ਈ,
ਥੀਵੇਂ ਓਡੀ ਖੀਵੀ।
ਸ਼ਾਲਾ ਇਵੇਂ ਅਸੀਸ ਤੇਰੇ ਲਈ
ਅੰਜਲੀਆਂ ਵਿਚ ਢੋਆਂ।

ਨਿਊ ਪੋਰਟ ਬੀਚ
29.9.1986

## ਗੱਲ ਮੇਰੀ ਤਾਂ ਬਣਦੀ

ਮੈਨੂੰ ਟੋਲੇ ਮਹਿਰਮ ਮੇਰਾ, ਗੱਲ ਮੇਰੀ ਤਾਂ ਬਣਦੀ।
ਮੇਰਾ ਛੋੜ ਨ ਸਕੇ ਬਨੇਰਾ, ਗੱਲ ਮੇਰੀ ਤਾਂ ਬਣਦੀ।

ਅਸਾਂ ਢੂਢੇਂਦਿਆਂ ਉਮਰ ਬਿਤਾਈ,
ਘਰ ਘਰ ਦੇਂਦੇ ਫਿਰੇ ਦੁਹਾਈ।
ਛਪ ਕੇ ਬੈਠ ਰਿਹਾ ਹਰਜਾਈ।
ਅੰਦਰੋਂ ਅਸਾਡੜੇ ਹਨੇਰਿਆਂ ਤੇ ਹੱਸਿਆ।
ਨੈਣਾਂ 'ਚ ਬਿਠਾਲਿਆਂ ਵੀ ਨਜ਼ਰਾਂ ਤੋਂ ਨੱਸਿਆ।
ਉਹਦਾ ਇਕ ਵੇਰਾਂ ਦਿਸ ਪਵੇ ਚਿਹਰਾ, ਗੱਲ ਮੇਰੀ ਤਾਂ ਬਣਦੀ।

ਨੁੱਕਰਾਂ ਤੇ ਵਿਰਲਾਂ ਸਭ ਉਨ ਮੱਲੀਆਂ।
ਘੇਰੇ ਰਸਤੇ, ਸਾਂਭੀਆਂ ਗਲੀਆਂ।
ਹਰਥੇ ਉਸੇ ਦੀਆਂ ਰੰਗ-ਰਲੀਆਂ।
ਫੜ ਕੇ ਜੇ 'ਕੇਰਾਂ ਉਹਨੂੰ ਬੰਨ੍ਹ ਕੇ ਬਹਾਲ ਦਿਆਂ;
ਕੋਧਰੇ ਦਾ ਅੰਨ ਜੇ ਪਰੋਸ ਕੇ ਖੁਆਲ ਦਿਆਂ,
ਜੇ ਉਹ ਇਕ ਵੇਰਾਂ ਹੋ ਜਾਏ ਮੇਰਾ, ਗੱਲ ਮੇਰੀ ਤਾਂ ਬਣਦੀ।

ਸੋਚ, ਕਦੇ ਸੁਹਣਿਆ, ਜੇ ਮੈਂ ਛੱਪ ਜਾਵਾਂ,
ਛਾਣਦਾ ਤੂੰ ਫਿਰੇਂ ਕਾਇਨਾਤ ਦੀਆਂ ਛਾਵਾਂ—
ਲੱਖ ਭਟਕੇਂ, ਮੈਂ ਨਜ਼ਰ ਨ ਆਵਾਂ।
ਹਾਰ ਕੇ ਜਾਂ ਭਾਲ ਭਾਲ ਮੁੜੇਂ ਤੂੰ ਅਗਾਸਾਂ 'ਚੋਂ,
ਬੋਲ ਪਵਾਂ ਓਦੋਂ ਜੇ ਮੈਂ ਤੇਰੇ ਹੀ ਸੁਆਸਾਂ 'ਚੋਂ—
ਦੱਸ ਫੇਰ ਬਣੇ ਕੀ ਤੇਰਾ ?—ਗੱਲ ਮੇਰੀ ਤਾਂ ਬਣਦੀ।

ਨਿਊ ਪੋਰਟ ਬੀਚ
15.9.1986

# ਅੰਦਰ ਤ੍ਰਿਸ਼ਨਾ, ਬਾਹਰ ਵਰਜਨਾ

ਜਿੰਦੇ ਨੀ, ਇਹ ਭਉਜਲ ਕਿੱਥੇ ਪਾਵਾਂ ?—
ਅੰਦਰ ਤ੍ਰਿਸ਼ਨਾ, ਬਾਹਰ ਵਰਜਨਾ,
ਕਿਹੜੇ ਪਾਸੇ ਜਾਵਾਂ ?

ਜਾਂ ਮ੍ਰਿਗ-ਤ੍ਰਿਸ਼ਨਾ, ਜਾਂ ਮ੍ਰਿਗ-ਜਲੀਆਂ।
ਨਜ਼ਰਾਂ ਧੁਰੋਂ ਤਿਖਾ ਨੇ ਛਲੀਆਂ।
ਛੰਭ ਕੁੜਾਵੇ, ਛਲੀਏ ਪਾਣੀ,
ਨਾਲ ਛਲੇਡੀਆਂ ਛਾਵਾਂ।

ਪੈਰੋਂ ਵਾਹਣੀ, ਸਿਰੋਂ ਝੰਡੋਲੀ,
ਭਟਕਾਂ ਮੋਈ ਤੇਹ ਦੀ ਰੋਲੀ।
ਨਾ ਕੋ ਛਾਓਂ, ਨ ਕਿਧਰੇ ਛੱਪਰ,
ਕਿੱਥੇ ਪਿਆਸ ਛੁਪਾਵਾਂ ?

ਤੇਹ ਕਲਮੂੰਹੀ ਕਹਿਰ ਕਮਾਇਆ,
ਓਕ ਅਸਾਡੀ ਮਹੁਰਾ ਪਾਇਆ।
ਪੀਆਂ ਤਾਂ ਮਰਾਂ, ਨ ਪੀਆਂ ਤਾਂ ਵਿਲਕਾਂ,
ਦੋਹੀਂ ਧਿਰੀਂ ਬਲਾਵਾਂ।

ਆਸ ਵਿਡਾਣੀ, ਪਿਆਸ ਪਰਾਈ,
ਕਿਵ ਅਨਜਾਣੇ ਅੰਗ ਲਗਾਈ ?
ਤਨ 'ਚੋਂ ਉਗਿਆ ਹੜ੍ਹ ਅਗਨੀ ਦਾ,
ਕਿੱਥੇ ਏਨ ਬੁਝਾਵਾਂ ?

ਤਿਖਾ ਤਾਂ ਮੋਈ ਦੇਹ ਨੂੰ ਲੱਗੇ;
ਅੰਦਰ ਸੀਤਲ ਧਾਰਾ ਵੱਗੇ।
ਪਰ ਮੈਂ ਅਣਡਿੱਠੇ ਤੋਂ ਡਰਦੀ
ਅੰਦਰ ਝਾਤ ਨ ਪਾਵਾਂ।

ਨਵੀਂ ਦਿੱਲੀ
16.10.1983

# ਪਿਆਰ ਅਚੰਭੇ

ਪਿਆਰ ਤਾਂ ਹੋਂਦੇ ਜਨਮ ਜਨਮ ਦੇ ਲੇਖੇ।
ਅਸਾਂ ਤਾਂ ਜਿਹੜੇ ਤਨ ਕਰ ਮਾਣੇ, ਸੋਈ ਅਚੰਭੇ ਵੇਖੇ।

ਕਦੇ ਤਾਂ ਪਿਆਰ ਪਾਤਾਲੋਂ ਫੁੱਟਿਆ,
ਕਦੇ ਗਗਨ ਤੇ ਲੱਸਿਆ।
ਕਦੇ ਤਾਂ ਮਿੱਟੀ 'ਚੋਂ ਮੁਸ਼ਕਾਇਆ,
ਕਦੇ ਮੇਘ ਬਣ ਵਸਿਆ।
ਕਦੇ ਥਲਾਂ ਵਿਚ ਰੁਲਦਾ ਫਿਰਿਆ,
ਰੁੜ੍ਹਿਆ ਕਦੇ ਝਨਾਈਂ;
ਕਦੇ 'ਅਲੱਖ' ਅਲਾਂਦਾ ਫਿਰਿਆ
ਕੰਨ ਵਿਚ ਮੁੰਦ੍ਰਾਂ ਪਾਈਂ।
ਕਦੇ ਹੁਸਨ ਦਾ ਦਰ ਇਨ ਮਲਿਆ
ਦਰਵੇਸ਼ਾਂ ਦੇ ਭੇਖੇ।

ਕਦੇ ਤਾਂ ਦੇਹੀ ਵਿਚ ਧਮਕਿਆ,
ਕਦੇ ਹੀਏ ਵਿਚ ਖਿਲਿਆ।
ਕਦੇ ਆਤਮਾ ਵਿਚ ਹੁਲਸਾਇਆ,
ਕਦੇ ਨਜ਼ਰ ਨੂੰ ਮਿਲਿਆ।
ਕਦੇ ਤਾਂ ਘੋੜੀ ਚੜ੍ਹ ਕੇ ਆਇਆ,
ਕਦੇ ਤਾਂ ਪੈ ਕੇ ਡੋਲੀ।
ਕਦੇ ਤਾਂ ਘੁੰਡ ਉਠਾ ਕੇ ਨੱਚਿਆ,
ਕਦੇ ਤਾਂ ਪਾ ਕੇ ਰੌਲੀ।
ਕਦੇ ਤਾਂ ਛੂਈ ਮੂਈ ਹੋ ਬੈਠਾ
ਲਾਜ ਸ਼ਰਮ ਦੇ ਲੇਖੇ।

ਕਦੇ ਸੁਹਾਗਣ ਦੀ ਸੇਜਾ ਤੋਂ
ਨਵ-ਹੁੱਲਾਸ ਵਿਚ ਹੱਸਿਆ।
ਕਦੇ ਵਿਜੋਗਣ ਦੇ ਨੈਣਾਂ 'ਚੋਂ
ਵੇਦਨ ਹੋ ਕੇ ਵੱਸਿਆ।
ਕੰਜਕ ਭੈਣ ਕਦੇ ਇਹ ਬਣ ਕੇ
ਆਇਆ ਤੀਰਥ ਨ੍ਹਾ ਕੇ;
ਕਦੇ ਤਵਾਇਫ਼ ਦੇ ਸੀਨੇ 'ਚੋਂ
ਹੜ੍ਹ ਪਿਆ ਹਿਰਖ ਜਗਾ ਕੇ।
ਕਦੇ ਗੁਨਾਹ ਦੇ ਘਰੋਂ ਵਫ਼ਾ ਦੇ
ਪਾਏ ਏਨ ਭੁਲੇਖੇ।

ਕਦੇ ਵਿਪਰਦ, ਕਦੇ ਪਰਦੇ 'ਚੋਂ
ਨਵ-ਅਸ਼ਨਾਈਆਂ ਪਾਲੇ।
ਕਦੇ ਚਿਰਾਣੀ ਅਸ਼ਨਾਈ ਨੂੰ
ਤਰਲਿਆਂ ਨਾਲ ਸਮਾਲੇ।
ਦਿਲ ਦੀ ਬਾਤ ਦਿਲੇ ਵਿਚ ਰੱਖੇ
ਅਪਣਾ ਆਪ ਛਪਾਏ।
ਕਦੇ ਬਿਰਹਾ ਦੇ ਘਰ ਜਾ ਬੈਠੇ,
ਕਦੇ ਵਸਾਲ ਹੰਢਾਏ।
ਕਦੇ ਆਤਮਾ ਅਪਣੀ ਉੱਤੇ
ਅਪਣੀ ਤੜਪ ਉਲੇਖੇ।

ਸਾਡੀ ਕਦੇ ਬਿਖਮ ਲਾਚਾਰੀ
ਇਸ ਨੂੰ ਟੁੰਬ ਜਗਾਏ।
ਖੁਧਿਆ ਸਾਡੀ ਮੋਹ-ਦੁਧੀਆਂ 'ਚੋਂ
ਅੰਮ੍ਰਿਤ ਧਾਰ ਚੁਆਏ।
ਕਦੇ ਗੁਰੂ-ਹਿਰਦੇ 'ਚੋਂ ਬਰਸੇ
ਹੋ ਕੇ ਅੰਮ੍ਰਿਤ ਬਾਣੀ।
ਬਾਂਹ ਲੁਡਾ, ਕੱਢ ਲਏ ਸਮੁੰਦੋਂ
ਡੁੱਬਦੀ ਜਿੰਦ ਨਿਮਾਣੀ।
ਕਦੇ ਕਿਸੇ ਰਹਿਮਤ ਵਿਚ ਆ ਕੇ
ਮੇਖ ਮਾਰ ਦਏ ਰੇਖੇ।

ਆਏ ਕਦੇ ਅਭਿਸਾਰਨ ਵਾਕਰ
ਕਦਮ ਕਰੇਂਦਾ ਕਾਹਲੇ;
ਕਦੇ ਸਹਿਜ ਦੀ ਬੁੱਕਲ ਅੰਦਰ
ਸਗਲੇ ਦਰਦ ਸਮਾਲੇ।
ਜੋ ਵੀ ਰੂਪ ਧਾਰ ਕੇ ਆਵੇ,
ਖਿੱਚ ਕਾਲਜੇ ਪਾਵੇ।
ਲਹਿਣੇਦਾਰ ਕੋਈ ਜਨਮਾਂ ਦਾ
ਆ ਬੂਹਾ ਖੜਕਾਵੇ।
ਅਸਾਂ ਤਾਂ ਇਨ 'ਜੀ ਆਇਆਂ' ਕਹਿਣਾ,
ਆਵੇ ਜਿਹੜੇ ਭੇਖੇ।
ਪਿਆਰ ਤਾਂ ਹੋਂਦੇ ਜਨਮ ਜਨਮ ਦੇ ਲੇਖੇ।

ਸੈਨ ਹੋਜ਼ੇ
1.10.1986

# ਹੁਣ ਸੂਰਜ ਸਾਡੇ ਬੂਹੇ ਆਵੇ

ਇਕਾ-ਇਕੀ ਤੇਰੇ ਮੋਢੇ ਤੇ
ਸੂਰਜ ਇਕ ਰੁਸ਼ਨਾਇਆ।
ਇਕਾ-ਇਕੀ ਤਦ ਤਨ ਮੇਰੇ ਵਿਚ
ਹੜ੍ਹ ਅਗਨੀ ਦਾ ਆਇਆ।
ਭੁੱਬਲ ਹੋਈ ਤੇਰ-ਮੇਰ,
ਇਕ ਬਚਿਆ ਰੱਬ ਦਾ ਨਾਂ।

ਇਕਾ-ਇਕੀ ਤੇਰੇ ਕੇਸਾਂ 'ਚੋਂ
ਉਠੀਆਂ ਨਵ-ਮਹਿਕਾਰਾਂ।
ਅਚਣਚੇਤ ਪ੍ਰਾਣਾਂ ਵਿਚ ਮੇਰੇ
ਖਿੜੀਆਂ ਆਣ ਬਹਾਰਾਂ।
ਮਹਿਕਾਂ ਦੀ ਉਹ ਰਿਵੀ ਤੁਰੀ
ਜਿਨ ਕੀਲੇ ਪਿੰਡ ਗਿਰਾਂ!

ਇਕਾ-ਇਕੀ ਤੇਰੀਆਂ ਪਲਕਾਂ, ਇਕ
ਬੂੰਦ ਕੁਆਰੀ ਥੰਮੀ।
ਮੇਰੇ ਤਨ ਉਹ ਕਾਂਗ ਚੜ੍ਹੀ
ਜਿਨ ਕੰਧ-ਕਿਨਾਰੀ ਭੰਨੀ।
ਕੂੜ ਕਬਾੜਾ ਸਾਰਾ ਹੜ੍ਹ ਗਿਆ
ਰਿਹਾ ਨ ਕੋਈ ਨਿਸ਼ਾਂ।

ਹੁਣ ਸੂਰਜ ਸਾਡੇ ਬੂਹੇ ਆਵੇ
ਮੰਗਣ ਧੁੱਪ ਉਧਾਰੀ।
ਟਹਿਲਣ ਦੇ ਲਈ ਆਉਣ ਸਮੀਰਾਂ
ਸਾਡੀ ਚੰਦਨਵਾੜੀ।
ਮੇਘਲ ਸਾਨੂੰ ਪੁੱਛਣ ਆਵੇ
ਚੜ੍ਹਦਾ ਕਿਵੇਂ ਝਨਾਂ।

ਨਵੀਂ ਦਿੱਲੀ
10.1.1988

## ਰਿਹਾ ਨ ਡਰਨਾ ਕਾਈਂ ਦਾ

ਸਾਹਿਬ ਜੀ, ਮੈਂ ਬਰਦਾ ਤੈਂਢੇ ਨਾਈਂ ਦਾ।
ਜਾਂ ਡਰ ਤੈਂਢੇ ਲੰਗਰ ਘਤਿਆ,
ਰਿਹਾ ਨ ਡਰਨਾ ਕਾਈਂ ਦਾ।

ਰਿਹਾ ਨ ਭਉ ਕੋ ਅੱਖ ਕੈਰੀ ਦਾ,
ਨਾ ਕੋ ਲਾਜ ਲੋਕਾਣੀ ਦਾ।
ਨਾ ਡਰ ਬਚਿਆ ਨਰਕ-ਸੁਰਗ ਦਾ,
ਨਾ ਪੜੀਂਦੀ ਘਾਣੀ ਦਾ।
ਪਾਪ-ਪੁੰਨ ਦਾ ਕਿਹਾ ਬਸੇਰਾ
ਜਿੱਥੇ 'ਆਪ' ਨ ਪਾਈਂਦਾ ?

ਉਠ ਗਿਆ ਖ਼ਤਰਾ ਅਪਬਚਨਾਂ ਦਾ,
ਖ਼ੌਫ਼ ਨਸ਼ਰ ਹੋ ਜਾਵਣ ਦਾ।
ਨਿੰਦਾ ਵੀ ਹੁਣ ਏਕਣ ਲੱਗੇ,
ਜੀਕਣ ਛਿੱਟਾ ਸਾਵਣ ਦਾ।
ਹੁਣ ਨਾ ਫ਼ਿਕਰ ਸੋਇ ਮੰਦੀ ਦਾ,
ਨਾ ਕੋ ਡਰ ਅਫ਼ਵਾਹੀਂ ਦਾ।

ਉਠ ਗਿਆ ਖਟਕਾ ਦਿਲ ਮੇਰੇ ਤੋਂ
ਦਿਲ ਮੇਰੇ ਦੀਆਂ ਤਲਬਾਂ ਦਾ।
ਹੁਣ ਨਾ ਡਰ ਅੰਦਰ ਦੇ ਜਨ ਦਾ,
ਨਾ ਬਾਹਰ ਦੀਆਂ ਖ਼ਲਕਾਂ ਦਾ।
ਉਠ ਗਿਆ ਸਹਿਮ, ਜੋ ਵਹਿਮ ਉਗਾ ਕੇ
ਪਿੱਛੇ ਪ੍ਰਿਆ ਕਦਾਈਂ ਦਾ।

ਲੱਦ ਗਏ ਸੰਸੇ ਗ੍ਰਹਿ-ਉਪਗ੍ਰਹਿ ਦੇ,
ਸਣ ਅਲਕਾ ਦੀਆਂ ਗੁੱਤਾਂ ਦੇ।
ਵਹਿਮ ਨਿਬੜ ਗਏ ਥਿਤ-ਵਾਰਾਂ ਦੇ,
ਸਹਿਮ ਨਿਬੜ ਗਏ ਰੁੱਤਾਂ ਦੇ।
ਧੁੱਪਾਂ ਦਾ ਹੁਣ ਡਰ ਕੀ ਮੈਨੂੰ ?—
ਮੈਂ ਨਹੀਂ ਬੂਟਾ ਛਾਈਂ ਦਾ।

ਉਠ ਗਿਆ ਅਸਲੋਂ ਖ਼ੌਫ਼ ਦਿਲੇ ਤੋਂ
ਜਮ ਦੇ ਵੱਸ ਪੈ ਵੰਞਣ ਦਾ।
ਹੁਣ ਤਾਂ ਕਾਲ ਵਿਚਾਰਾ ਦੇਂਦਾ
ਪਹਿਰਾ ਮੇਰੇ ਅੰਙਣ ਦਾ।
ਸਾਹਵੇਂ ਮਲਕ ਸਲਾਮ ਕਰੇਂਦਾ
'ਸਾਹਿਬ!' ਆਖ ਅਲਾਈਂਦਾ!

ਪਿੱਛੇ ਬਚਿਆ ਡਰ ਇਕ ਤੈਂਢਾ
ਤਕੀਆ ਜਹਿੰਦਾ ਤਕਿਆ ਮੈਂ।
ਸਗਲੇ ਡਰ ਜਿਸ ਪਿੱਛੇ ਨਿਬੜੇ
ਸੀਨੇ ਲਾ ਕੇ ਰੱਖਿਆ ਮੈਂ।
ਜਿੱਥੇ ਬਰਕਤ ਇਸ ਦੀ ਵਰਤੇ,
ਹੋਇਆ ਫਿਰਾਂ ਉਥਾਈਂ ਦਾ।

ਨਿਊ ਪੋਰਟ ਬੀਚ
15.9.1986

## ਮੁਹੱਬਤਾਂ ਸੁੱਚੀਆਂ

ਭਾਂਬੜ ਇੱਕੋ, ਮੁੱਢ ਸੁਲਗਦੇ ਦੋ!
ਜਿਉਂ ਜਿਉਂ ਤਨ ਮੁਢੀਆਂ ਦਾ ਸੜਦਾ,
ਭਾਂਬੜ ਉੱਚਾ ਹੋ!

ਦੋ ਟਾਹਣਾਂ ਗਲਵਕੜੀ ਪਾਈ
ਬਾਗ਼ੋਂ ਪਾਰ ਖਲੋ।
ਇਕ ਬਿਜਲੀ ਕੌਂਦੀ ਦੋਨਾਂ ਤੇ
ਨਾ ਇਹ ਰਿਹਾ ਨ ਉਹ!

ਦੋ ਬੁੱਲ੍ਹੀਆਂ ਨੇ ਦੋ ਬੁੱਲ੍ਹਾਂ ਦੀ
ਸਹਿਜ ਵਿਹਾਜੀ ਛੁਹ,
ਏਕਣ ਘੁਲ ਗਏ ਪ੍ਰਾਣ ਕਿ ਵਿਚ ਦੀ
ਪਉਣ ਨ ਗੁਜ਼ਰੇ ਕੋ!

ਭਾਲਾ ਇਕ ਦੁਪਾਸੀਂ ਵੱਜਾ
ਗਿਆ ਕਾਲਜੇ ਕੁਹ;
ਸੂਲੀ ਕੋਈ ਤਾਣ ਕੇ ਬਾਜ਼ੂ
ਤਨ ਵਿਚ ਗਲੀ ਖਲੋ।

ਦੋਂਹ ਰੂਹਾਂ ਇਕ ਗੋਰ ਵਿਹਾਜੀ
ਚਿੱਟੀ ਦੁੱਧ ਨਛੁਹ;
ਪੱਥਰ ਹੇਠ ਮੁਹੱਬਤਾਂ ਸੁੱਚੀਆਂ
ਮਰਮਰ ਗਈਆਂ ਹੋ।

ਨਵੀਂ ਦਿੱਲੀ
3.10.1988

## ਬੋਲ ਤਾਂ ਲਿਸ਼ਕੇ

ਬੋਲ ਤਾਂ ਲਿਸ਼ਕੇ
ਜੇ ਖ਼ਾਮੋਸ਼ੀ ਦੀ ਤਹਿ ਵਿਚ ਜਾਈਏ।
ਖ਼ਾਮੋਸ਼ੀ ਉਘੜੇ
ਜੇ ਕਿੰਗੁਰੀ ਮੌਨ ਦੀ ਵਜਵਾਈਏ।

ਤਾਂ ਵਜੇ ਕਿੰਗੁਰੀ
ਜੇ ਉੱਠਣ ਰੂਪ 'ਚੋਂ ਥਰਕੰਬਣੀਆਂ,
ਰੂਪ ਤਾਂ ਲਹਿਰੇ
ਜੇ ਪਰਦੇ ਨੇਤਰਾਂ ਤੋਂ ਚਾਈਏ।

ਨਕਸ਼ ਤਾਂ ਨਿਖਰਨ
ਜੇ ਗੋਰੀ ਮੈਲ ਉਤਰੇ ਰੂਪ ਤੋਂ,
ਮੈਲ ਤਾਂ ਉਤਰੇ
ਜੇ ਤ੍ਰੇਲਾਂ ਅਪਣੀਆਂ ਵਿਚ ਨ੍ਹਾਈਏ।

ਹੋਏ ਮੱਜਨ ਤਾਂ
ਜੇ ਮਿੱਟੀ ਵਾਸ਼ਨਾ ਸਕੇ ਤਿਆਗ,
ਤਿਆਗ ਤਾਂ ਜਾਗੇ
ਜੇ ਮਲਬਾ ਮੋਹ ਦਾ ਉਠਵਾਈਏ।

ਮੋਹ ਤਾਂ ਟੁੱਟੇ
ਜੇ ਮ੍ਰਿਗ-ਤ੍ਰਿਸ਼ਨਾ ਦੀ ਉਠ ਜਾਵੇ ਤਿਖਾ,
ਤਿਖਾ ਤਾਂ ਉਤਰੇ
ਨਿਸ਼ਾ ਜੇ ਰੂਹ ਦੀ ਕਰਵਾਈਏ।

ਰੂਹ ਤਾਂ ਸਰਸੇ
ਝਰੋਖੇ ਸਗਲ ਮੂੰਦੇ ਜਾਣ ਜੇ,
ਮੂੰਦੀਆਂ ਪਲਕਾਂ 'ਚ
ਦੀਪਕ ਗਿਆਨ ਦੇ ਰੁਸ਼ਨਾਈਏ।

ਗਿਆਨ ਤਾਂ ਜਾਗੇ
ਜੇ ਸੰਸੇ ਹਾਕ ਮਾਰਨ ਸੱਚ ਨੂੰ,
ਸੱਚ ਮੌਲੇ ਤਾਂ
ਜੇ ਸੂਲੀ ਤੇ ਸਮਾਧੀ ਲਾਈਏ।

ਜ਼ਿੰਦਗੀ ਪੁੱਗੇ
ਜੇ ਕੋਈ ਬਿਰਹੜਾ ਹੋਵੇ ਉਦਾਰ,
ਬਿਰਹੜਾ ਪੁੱਗੇ
ਜੇ ਸਦਕੇ ਪਿਰਹੜੇ ਤੋਂ ਜਾਈਏ।

ਨਵੀਂ ਦਿੱਲੀ
17.1.1987

# ਨੱਚ ਸਕੇਂ ਤਾਂ ਨੱਚ

ਨੱਚ ਸਕੇਂ ਤਾਂ ਨੱਚ, ਨੀ ਜਿੰਦੇ,
ਨੱਚ ਸਕੇਂ ਤਾਂ ਨੱਚ!
ਫੁੱਲ-ਪੱਤੀਆਂ ਬਦਲੇ ਆਂਗਨ ਵਿਚ
ਅੱਜ ਖਿਲਰਿਆ ਕੱਚ, ਨੀ ਜਿੰਦੇ,
ਨੱਚ ਸਕੇਂ ਤਾਂ ਨੱਚ!

ਫੁੱਲ-ਪੱਤੀਆਂ ਤੇ ਹਰ ਕੋ ਨੱਚੇ,
ਕੰਡਿਆਂ ਉੱਤੇ ਕੋਇ।
ਬਿਖਰੇ ਕੱਚ ਤੇ ਜਿਹੜਾ ਨੱਚੇ,
ਸੋ ਮਰਜੀਵਾ ਹੋਇ।
ਅਪਣੀ ਰੱਤ ਵਿਚ ਲੱਥ-ਪੱਥ ਹੋਣਾ
ਸੂਰਮਤਾ ਦਾ ਸੱਚ, ਨੀ ਜਿੰਦੇ।

ਇਕੇ ਤਾਂ ਨੱਚਣ ਹੁੰਦਾ, ਜਿੰਦੇ,
ਹੋਛੇ ਮਨ ਦਾ ਚਾਓ।
ਨਜ਼ਰ ਕਿਸੇ ਅੰਦਰ ਪੁੱਗਣ ਦਾ
ਇਕ ਨੱਚਣ ਅਨੁਰਾਓ।
ਜਿਸ ਅੱਖ ਤੈਨੂੰ ਮਹਿਰਮ ਦਿੱਸੇ,
ਉਸ ਅਖੜੀ ਵਿਚ ਜੱਚ, ਨੀ ਜਿੰਦੇ।

ਪਿਆਰਾਂ ਦੇ ਇਸ ਰੰਗ-ਨਗਰ ਵਿਚ
ਰੱਤ ਦੇ, ਰਤੀ ਕਮਾਈਏ।
ਪਾੜ ਪਟੋਲਾ, ਧਜ ਕਰ ਕਾਇਆ
ਰੁੱਠੜਾ ਯਾਰ ਮਨਾਈਏ।
ਕੂਲਾ, ਉਜਲਾ ਪਹਿਰਨ ਅਪਣਾ
ਰੋਜ਼ਾ ਚੂਨੇ-ਗੱਚ, ਨੀ ਜਿੰਦੇ।

ਸੀਨੇ ਜਿਸ ਦਾ ਦਾਗ਼ ਦਗਾਨਾ,
ਨੱਚੀਏ ਓਸੇ ਅੱਗੇ।
ਜਿੰਦੇ ਕਉਣ ਦੁਨੀ ਵਿਚ ਦੂਜਾ,
ਜਿਹੜਾ ਅਪਣਾ ਲੱਗੇ ?
ਜਿਸ ਨੂੰ ਅਪਣਾ ਮੰਨ ਲੀਤੋਈ,
ਰੰਗ ਉਹਦੇ ਵਿਚ ਰੱਚ, ਨੀ ਜਿੰਦੇ।
ਨੱਚ ਸਕੇਂ ਤਾਂ ਨੱਚ।

ਅੰਮ੍ਰਿਤਸਰ
16.12.1986

## ਬਿਗਾਨੀ ਵਿਥਿਆ ਵਿਚ

ਮੈਂ ਤਾਂ, ਖ਼ਬਰੇ, ਕਿਸੇ ਬਿਗਾਨੀ ਵਿਥਿਆ ਵਿਚ ਆ ਵੜਿਆ।
ਹਰ ਕੋ ਜਾਪੇ ਗ਼ੈਰ, ਕਿਸੇ ਦਾ ਚਿਹਰਾ ਜਾਇ ਨ ਪੜ੍ਹਿਆ।

ਰਾਜ ਓਪਰਾ, ਓਭੜ ਪਰਜਾ, ਮੰਡਪ-ਮੰਚ ਵਿਡਾਣੇ,
ਸਗਲਾ ਦੇਸ਼ ਪਛਾਣ-ਵਿਹੂਣਾ—ਮਨੋਂ ਕਿਸੇ ਜਿਉਂ ਘੜਿਆ।

ਮਹਿਲ ਮੁਨਾਰੇ, ਰੁੱਤਾਂ ਮਾਰੇ, ਕਾਈ ਲਪੇਟੀਆਂ ਕੰਧਾਂ,
ਖੰਡਰ ਬਣਿਆ, ਉਜੜਿਆ ਮੰਦਰ, ਨ ਢੱਠਾ, ਨ ਖੜਿਆ।

ਲੁੰਢੇ ਬਿਰਖ, ਨਿਪੱਤਰੇ ਬੂਟੇ, ਨੇਹੁੰ-ਨਿਖੁੱਟੀਆਂ ਵੇਲਾਂ,
ਫੁੱਲ ਵਿਮਹਿਕੇ, ਬੀਜ ਨਪੈਦੇ, ਬੂਰ ਅਗਾਊਂ ਝੜਿਆ।

ਹਰ ਮਮਟੀ ਦੇ ਮੂਹਰੇ ਉਕਰੀ ਕੋ ਮਜਹੂਲ ਇਬਾਰਤ,
ਖ਼ੁਤਬੇ ਸੌ, ਪਰ ਅੱਖਰ ਇਕ ਨ ਜਾਇ ਕਿਸੇ ਤੋਂ ਪੜ੍ਹਿਆ।

ਬਿਰ-ਬਿਰ ਤਕਦੇ ਲੋਕ ਗੁਜ਼ਰਦੇ ਪਲਕ ਨ ਝਪਕੇ ਕੋਈ,
ਹਰ ਅਖਵਾਨੇ ਇਕ ਬਿਲੌਰੀ ਪੱਥਰ ਜਾਪੇ ਜੜਿਆ।

ਵਾਕ ਓਪਰੇ ਜਿਹੇ ਇਹਨਾਂ ਦੇ, ਨਾ-ਅਸ਼ਨਾਏ ਇਰਾਦੇ,
ਬੋਲ ਅਪਰਚੇ, ਅੱਖਰ ਥੋਥੇ ਅਰਥ ਜਿਨ੍ਹਾਂ 'ਚੋਂ ਝੜਿਆ।

ਜੀਕਣ ਭੈੜੇ ਸੁਪਨ ਕਿਸੇ 'ਚੋਂ ਭਾਵ ਸਭਸ ਦੇ ਆਏ,
ਹਰ ਕਾਲਬ ਵਿਚ ਢਾਰਸ ਥੋੜੀ, ਬਹੁਤਾ ਭਉਜਲ ਵੜਿਆ।

ਨਾ ਮੁਸਕਾਨ, ਵਿਨੋਦ, ਨ ਹਾਸਾ, ਵੈਣ ਨ ਵੇਦਣ ਕੋਈ,
ਇਕ ਉਦਿਆਨ ਮਸਾਣਾਂ ਵਰਗਾ ਹਰ ਮੱਥੇ 'ਤੇ ਜੜਿਆ।

ਨਾ ਕੋ ਗੀਤ, ਨ ਕਿਤੇ ਬਿਰਹੜਾ, ਰਾਗ ਮਲ੍ਹਾਰ ਨ ਕੋਈ,
ਅੱਡੀਆਂ ਦਾ ਖੜਕਾਰ ਸਭਸ ਦੇ ਸਿਰ ਨੂੰ ਜਾਵੇ ਚੜ੍ਹਿਆ।

ਪੰਛੀ ਇਕ ਬਿਦੇਸੋਂ ਆਇਆ, ਉਹ ਵੀ ਚਹਿਕ ਨ ਪਾਇਆ,
ਖਪਿਆ ਬਹੁਤ, ਗੀਤ, ਪਰ, ਉਸਦਾ ਰਿਹਾ ਕੰਠ ਵਿਚ ਅੜਿਆ।

ਮੈਂ ਵੀ ਉਸੇ ਵਿਜੀਭੇ ਪੰਛੀ ਵਾਂਗਰ ਹੀ ਚਿਚਲਾਇਆ,
ਖ਼ਬਰੇ ਕੀਕਣ ਏਸ ਬਿਗਾਨੀ ਵਿਥਿਆ ਵਿਚ ਆ ਵੜਿਆ।

ਸੈਨ ਹੋਜ਼ੇ
2.10.1986

# ਤਾਰਾ ਚੜ੍ਹਿਆ ਲੰਮਾ

ਸਹੀਓ ਨੀ, ਅੱਜ ਤਾਰਾ ਚੜ੍ਹਿਆ ਲੰਮਾ!

ਫਿਰ ਤੋਂ ਕੰਜਕ-ਕੁੱਖ ਉਤਰਨਾ
ਜਾਂ ਕੋਈ ਰੱਬ ਦਾ ਬੇਟਾ,
ਸੂਲੀ ਤੋਂ ਜਿਨ ਸਭ ਨੂੰ ਦੇਣੀ
ਮੁਸਕੜੀਆਂ ਦੀ ਭੇਟਾ।

ਜਾਂ ਅੱਜ ਪੁਰਖ ਅਗੰਮੀ ਆਉਣਾ 'ਜਿਹਾ
ਕਿ ਜਿਸ ਦੇ ਸਾਹਵੇਂ,
ਘਟਨਾਵਾਂ ਤੋਂ ਲੱਥ ਲੱਥ ਜਾਣੇ
ਹੋਣੀ ਦੇ ਪਰਛਾਵੇਂ।

ਜਾਂ ਕੋਈ ਕਲਾਵਾਨ ਪਰਗਟਣਾ
ਲੈ ਕੇ ਕਲਾ ਅਲਹਿਦੀ,
ਜਾਂ ਕਲਕੀ ਅਉਤਰਨਾ, ਜਾਂ ਕੋ
ਨਾਜ਼ਲ ਹੋਣਾ ਮਹਿਦੀ।

ਜਾਂ ਫਿਰ ਕੋਈ ਉਠਾਇਆ ਜਾਣਾ,
ਮੈਂ ਜਿਹਾ ਨੀਚ-ਕਰੰਮਾ!

... ... ...

ਜਾਂ ਕੋ ਇਸ਼ਕ-ਸਰਾਪਿਆ ਪੁੰਨੂ
ਫੇਰ ਦੁਨੀ ਤੇ ਆਉਣਾ,
ਨਵੀਂ ਮੁਹੱਬਤ ਦਾ ਜਿਨ ਫਿਰ ਤੋਂ
ਆ ਕੇ ਜਸ਼ਨ ਮਨਾਉਣਾ।

ਨਾਮੁਰਾਦ ਜਾਂ ਰਾਂਝਾ ਕੋਈ
ਕੰਨੋਂ ਵਾਲੇ ਲਾਹ ਕੇ,

ਤਲਬ ਕਰੇਸੀ ਹੱਕ ਆਪਣਾ
ਮੁੜ ਚੂਚਕ ਦੇ ਜਾ ਕੇ।

ਜਾਂ ਸਾਹਿਬਾਂ ਦਾ ਡੰਗਿਆ ਮਿਰਜ਼ਾ
ਚੜ੍ਹ ਬੱਕੀ 'ਤੇ ਆਸੀ।
ਮੁੜ ਸਾਹਿਬਾਂ ਦੇ ਨਾਲ ਭਰਾਵਾਂ
ਲੇਖਾ ਨਵਾਂ ਚੁਕਾਸੀ।

ਜਾਂ ਫਿਰ ਨਸ਼ਰ ਚੁਵੱਲੇ ਹੋਣਾ
ਮੇਰਾ ਇਸ਼ਕ ਨਿਕੰਮਾ!

... ... ...

ਜਾਂ ਕੋ ਸੰਤ ਸੂਰਮਾ ਆਉਣਾ
ਸਹਸ ਕਲਾਵਾਂ ਵਾਲਾ।
ਜਿਸ ਨੇ ਹੱਥ ਭਗਉਤੀ ਫੜ ਕੇ
ਮੰਗਣੇ ਸੀਸ ਦੁਬਾਰਾ।

ਜਾਂ ਫਿਰ ਅੱਜ ਵਰਿਆਮ ਕਿਸੇ ਨੇ
ਕਿਬਰ ਹਤਾਹਤ ਕਰਨਾ
ਅਹੰਕਾਰ ਅਪਣਾ ਹਤਿਆ ਕੇ
ਬਾਂਹ ਲੁਡਾ ਕੇ ਤੁਰਨਾ।

ਜਾਂ ਅੱਜ ਨਾਲ ਖ਼ਿਲਅਤਾਂ ਜਾਣੇ
ਸੂਰਬੀਰ ਪੈਨਾਇ।
ਜਾਂ ਫਿਰ ਖ਼ਿਲਵਤ ਅੰਦਰ ਜਾਣੇ
ਸਿਦਕਵਾਨ ਵਰੁਸਾਇ।

ਜਾਂ ਨਾਪਾਕ ਮੇਰੇ ਚਿਹਰੇ ਦਾ
ਜਾਣਾ ਉਘੜ ਮੁਲੰਮਾ!

... ... ...

ਨਾ ਇਹ ਤਾਰਾ ਅਗਨੀ ਭਾਂਬੜ,
ਨਾ ਇਹ ਭਸਮ ਸੁਨਹਿਰੀ।
ਇਕਨਾਂ ਦਾ ਇਹ ਧੁਰ ਦਾ ਮਹਿਰਮ
ਇਕਨਾਂ ਦਾ ਇਹ ਵੈਰੀ।

ਇਕਨਾ ਬੰਦਿ-ਖਲਾਸ ਕਰੇਂਦਾ
ਇਕਨਾ ਬੰਦੀ ਪਾਏ।
ਇਕੇ ਤਾਂ ਸਭ ਦੇ ਕਾਜ ਸਵਾਰੇ,
ਇਕੇ ਤਾਂ ਹਸ਼ਰ ਮਚਾਏ।

ਇਹ ਪੈਗ਼ਾਮ ਫ਼ਨਾ ਦਾ, ਸਹੀਓ,
ਜਾਂ ਐਲਾਨ ਬਕਾ ਦਾ;
ਇਹ ਦਰਗਾਹ ਦਾ ਖ਼ਾਸ ਏਲਚੀ,
ਅੜੀਓ ਤਾਰਾ ਕਾਹਦਾ ?

ਐਵੇਂ ਨਹੀਂ ਲੁਕੋਂਦੀ ਫਿਰਦੀ
ਬੱਚਿਆਂ ਦਾਦੀ-ਅੰਮਾਂ!

ਸਹੀਓ ਨੀ, ਅੱਜ ਤਾਰਾ ਚੜ੍ਹਿਆ ਲੰਮਾ!

ਜਨੀਵਾ
6.4.1986

# ਲਿਖਣਹਾਰ ਕਲਾਮ

ਕੈਸੀ ਲਿਖਣਹਾਰ ਕਲਾਮ ?
ਦੁਖ ਸੁਖ ਦੀਆਂ ਢੇਰੀਆਂ ਉਤੇ
ਲਿਖਦੀ ਵੱਤੇ ਸਭ ਦਾ ਨਾਮ।

ਬੇਸਬਾਤ ਬਾਲੂ-ਥਲ ਅੰਦਰ
ਬੇਇਮਦਾਦ ਖੜੋ ਕੇ,
ਕਉਣ ਜੁ ਏਸ ਕਲਮ ਨੂੰ
ਚੀਚੋ ਚੀਚ ਲਿਖਣ ਤੋਂ ਰੋਕੇ ?
ਹੋਏ, ਤਾਂ ਉਸ ਨੂੰ ਕਰਾਂ ਸਲਾਮ!

ਭੁਰਦੇ ਜਾਣ ਭਰਮ ਦੇ ਟਿੱਬੇ
ਰੂਪ ਉਜੜਦੇ ਨਾਲੇ।
ਬਾਲੂ ਆਪ ਸਰਕਦਾ ਫਿਰਦਾ
ਕੀਕਣ ਨਕਸ਼ ਸੰਭਾਲੇ ?
ਜੋ ਬਚ ਰਿਹਾ, ਤਿਸੇ ਪਰਣਾਮ!

ਮਿਟਦੇ ਨਕਸ਼ਾਂ ਤੋਂ ਵੱਧ ਅਸਥਿਰ
ਹੂੰਝਣਹਾਰ ਹਵਾਵਾਂ।
ਜਿੰਦੇ ਏਸ ਉਜੜਦੀ ਥਿੱਤੇ
ਕਿੱਥੇ ਨੇਹੁੰ ਲਗਾਵਾਂ ?
ਕਿਸ ਟਿੱਬੀ ਨੂੰ ਆਖਾਂ ਧਾਮ ?

ਕੀ ਬਾਲੂ, ਕੀ ਉਸਰੇ ਟਿੱਬੇ ?—
ਪਸਰੀਆਂ ਮਾਰੂ-ਥਲੀਆਂ।
ਜ਼ੱਰੇ ਜ਼ੱਰੇ ਉਕਰੀਆਂ ਪਈਆਂ
ਮ੍ਰਿਗ-ਜਲੀਆਂ, ਮ੍ਰਿਗ-ਜਲੀਆਂ।
ਕਿਸ ਚੋਹੇ ਤੋਂ ਚੁਲੀ ਭਰਾਮ ?

ਟਿੱਬੇ ਕਿਹੜੇ, ਨਾਮ ਕਿਵੇਹੇ,
ਕਿਹੜੀ ਵੱਗੇ ਕਾਨੀ ?
ਹੰਢਣ ਲੇਖ ਹੰਢਾਵਣਹਾਰੇ,
ਲਿਖਤ ਨ ਜਾਏ ਪਛਾਣੀ।
ਜਾਣੇ ਸੋਈ ਜਿ ਹੋਇ ਮੁਦਾਮ!

ਨਵੀਂ ਦਿੱਲੀ
23.12.1986

# ਮੈਂ ਪੰਛੀ ਮੇਰੇ ਗੀਤ...

ਮੈਂ ਪੰਛੀ, ਮੇਰੇ ਗੀਤ ਜੁਗਾਂ ਦੀ ਗਾਥਾ ਗਾਂਦੇ।
ਪਉਣਾਂ ਨਾਲ ਜਦੋਂ ਬਰ ਮੇਚਣ, ਪਰਬੀਂ ਜਾ ਟਕਰਾਂਦੇ।

ਨਾ ਸੁਰ ਸੋਧੇ, ਨਾ ਸੁਰ ਸਾਧੇ, ਨਾ ਸੁਰ ਅਸਾਂ ਕਮਾਏ;
ਜੇਹਾ ਦਾਗ਼ ਦਿਲੇ ਨੂੰ ਲੱਗਾ, ਤੇਹੇ ਬੋਲ ਅਲਾਏ।
ਚਾਰ ਸੁਰਾਂ ਵਿਚ, ਚਾਰ ਦਿਸ਼ਾਂ ਨੂੰ ਦਰਦ ਪਏ ਵਰਤਾਂਦੇ।

ਨਾ ਪੈਗ਼ਾਮ ਨਾ ਕੋਈ ਸੁਨੇਹਾ, ਨਾ ਐਲਾਨ ਨ ਹੋਕਾ,
ਨਾ ਇਹ ਕੋਈ ਭਵਿੱਖਤ-ਬਾਣੀ, ਇਹ ਤਾਂ ਦਰਦ ਚਿਰੋਕਾ।
ਇਕ ਬਿਰਹਾ ਦੇ ਅਣੂ ਆਪਣਾ ਸੋਜ਼ ਪਏ ਬਿਖਰਾਂਦੇ।

ਨਾ ਇਹ ਬੋਲ ਕਿਸੇ ਬਾਗ਼ੀ ਦੇ, ਨਾ ਵਿਦ੍ਰੋਹ ਦੇ ਨਾਅਰੇ,
ਨਾ ਇਹ ਹਾਰ ਗਿਆਂ ਦੇ ਹਾਵੇ, ਨਾ ਜੈ ਦੇ ਜੈਕਾਰੇ।
ਜੁਗ ਪਲਟਾਣ ਨ ਬਾਣ ਇਹਨਾਂ ਦੀ, ਇਹ ਤਾਂ ਜਿੰਦ ਕੁਹਾਂਦੇ।

ਆਖੋ ਤਾਂ ਇਹ ਹੂਕ ਦਿਲੇ ਦੀ, ਕਹੋ ਤਾਂ ਹੇਕ ਵਫ਼ਾ ਦੀ;
ਸੁਣੋ ਤਾਂ ਸਿਮਰਨ ਮੀਤ ਕਿਸੇ ਦਾ, ਭਣੋ ਤਾਂ ਯਾਦ ਖ਼ੁਦਾ ਦੀ।
ਤੁਸੀਂ ਤਾਂ ਜੋ ਚਾਹੋ ਸੋ ਆਖੋ, ਇਹ ਤਾਂ ਰਸ ਛੁਲਕਾਂਦੇ।

ਦਿੱਲੀ
10.10.1986

# ਗੀਤ ਕਿਵੇਹਾ ਗਾਇਆ ?

ਜਿੰਦੇ ਨੀ, ਤੁਧ ਗੀਤ ਕਿਵੇਹਾ ਗਾਇਆ ?—
ਕਿਨੇ ਸੰਦੇਸਾ ਸਮਝਿਆ ਨਾਹੀਂ,
ਸੁਰ ਸਭਨਾਂ ਸਾਲਾਹਿਆ।

ਨਾ ਕੋ ਬੋਲ ਨ ਸੁਰ ਹੁੰਦੇ ਨੀ
ਸਿਦਕ-ਸੁਖ਼ਨ ਦੇ ਹਾਣੀ।
ਬੋਲ ਸਲਾਹਣਹਾਰ ਬਥੇਰੇ,
(ਕੋਈ) ਰਮਜ਼ ਬੁਝੇ ਤਾਂ ਜਾਣੀਂ।
ਜੇਹਾ ਰਸੀਆ ਤੂੰ ਢੂੰਢੇਂਦੀ,
ਹਾਲੇ ਨਹੀਂ ਅਲਾਇਆ।

ਜਾਂ ਮਹਿਫ਼ਿਲ ਵਿਚ ਉਹ ਰਸੀਆ ਵੀ
ਰਹਿ ਗਿਆ ਸੁੱਤਾ ਹੋ ਕੇ;
ਜਾਂ ਦਿਲ ਦੀ ਗੱਲ ਕਹਿਣੋਂ ਉਸ ਨੂੰ
ਲਾਜ ਪਈ ਕੋ ਰੋਕੇ।
'ਵਾਹ! ਵਾਹ!' ਬਾਝੋਂ ਤੇਰੇ ਪੱਲੇ
ਉਨ ਵੀ ਕੁਝ ਨਾ ਪਾਇਆ।

ਰਸਿਕਾਂ ਤੀਕ ਰਸਾਈ ਕਿਸ ਨੂੰ,
ਸਹਿਜ ਨ ਮਿਲਦੇ ਸੁੱਤੇ!
ਮਿਲਣ ਸੁਖ਼ਨ ਦੇ ਤਿਨ੍ਹਾਂ ਪਾਰਖੂ
ਪੁੰਨ ਜਿਨ੍ਹਾਂ ਦੇ ਪੋਤੇ
ਤੂੰ ਕਿਹੜੇ ਬੇਮਹਿਰਮ ਲੋਕਾਂ
ਅਪਣਾ ਹਾਲ ਸੁਣਾਇਆ ?

ਭੋਲੀਏ ਜਿੰਦੇ, ਇੰਜ ਪਰ੍ਹੇ ਵਿਚ
ਦਿਲ ਦੀ ਬਾਤ ਨ ਕਰੀਏ,
ਮਤਾਂ ਉਮਰ ਭਰ ਦੇ ਪਛਤਾਵੇ
ਅੰਦਰ ਬਹਿ ਕੇ ਜਰੀਏ!
ਖ਼ਬਰੇ ਬੋਝ ਤੇਰੇ ਦਿਲ ਉਤੋਂ
ਜਾਵੇ ਕਦੋਂ ਉਠਾਇਆ?

ਨਿਊ ਪੋਰਟ ਬੀਚ
12.9.1986